(੩) ਖਰ੍ਹਵੇ ਤਾਲੂ ਤੋਂ :

ਰ, ਟ, ਠ, ਡ, ਢ, ਖ।

(੪) ਦੰਦਾਂ ਤੋਂ : ਲ, ਸ, ਤ, ਥ, ਦ, ਧ।

(੫) ਹੋਠਾਂ ਤੋਂ : ੳ, ਵ, ਪ, ਫ, ਬ, ਭ।

*ਨੋਟ :* ਙ, ਞ, ਣ, ਨ ਅਤੇ ਮ ਦਾ ਉੱਚਾਰਨ ਉੱਪਰ-ਲਿਖੇ ਅਸਥਾਨਾਂ ਨਾਲ ਨੱਕ ਵਿਚੋਂ ਦੀ ਸਾਹ ਕੱਢਿਆਂ ਹੁੰਦਾ ਹੈ।

## ਅੱਖਰਾਂ ਦਾ ਆਪੋ ਵਿਚ ਵਟਾਂਦਰਾ

ਬੋਲਣ ਵੇਲੇ 'ਕੰਠ-ਨਲੀ' ਦੀਆਂ 'ਸੁਰ-ਤੰਤੀਆਂ' ਮੁਲਾਇਮ ਅਤੇ ਖਰ੍ਹਵੇ ਤਾਲੂ, ਦੰਦਾਂ ਅਤੇ ਜੀਭ ਦਾ ਆਪੋ ਵਿਚ ਮਿਲਵਾਂ ਅਤੇ ਡੂੰਘਾ ਸੰਬੰਧ ਪੈਣ ਕਰਕੇ ਇਨ੍ਹਾਂ ਪੰਜਾਂ ਹੀ ਵਰਗਾਂ ਦੇ ਅੱਖਰ ਆਪਣੇ ਆਪਣੇ ਵਰਗ ਵਿਚ ਅਤੇ ਦੂਜੇ ਵਰਗਾਂ ਦੇ ਅੱਖਰਾਂ ਨਾਲ ਭੀ ਬਦਲਦੇ ਰਹਿੰਦੇ ਹਨ। ਮੇਰੇ ਛੋਟੇ ਕਾਕੇ ਦੀ ਜੀਭ ਹੇਠ ਤੰਦੂਆ ਬਹੁਤ ਵਧਿਆ ਹੋਇਆ ਸੀ, ਜਿਸ ਕਰਕੇ ਉਹ ਜੀਭ ਬਾਹਰ ਨਹੀਂ ਕੱਢ ਸਕਦਾ ਸੀ। ਡਾਕਟਰ ਪਾਸੋਂ ਕਟਾਇਆ, ਪਰ ਕੁਝ ਵਧੀਕ ਕੱਟਿਆ ਗਿਆ। ਤੰਦੂਆ ਜੀਭ ਦੀ ਥੰਮ੍ਹੀ ਹੁੰਦੀ ਹੈ, ਇਸ ਥੰਮ੍ਹੀ ਦੇ ਕਮਜ਼ੋਰ ਹੋ ਜਾਣ ਨਾਲ ਉਹ ਬੱਚਾ ਆਪਣੀ ਜੀਭ ਤਾਲੂ ਨਾਲ ਲਾ ਨਹੀਂ ਸੀ ਸਕਦਾ। ਨਤੀਜਾ ਇਹ ਨਿਕਲਿਆ ਕਿ ਤਾਲੂ ਨਾਲ ਜੀਭ ਨੂੰ ਜੋੜਿਆਂ ਜੋ ਅੱਖਰ ਉਚਾਰੀਦੇ ਹਨ, ਉਹਨਾਂ ਨੂੰ ਉਹ ਬੋਲ ਨਾ ਸਕੇ। ਅਸੀ ਆਖੀਏ—ਕਾਕਾ! ਆਖ 'ਭਾਪਾ ਜੀ।' ਉਹ ਆਖੇ 'ਭਾਪਾ ਗਾ'। ਅੱਖਰ 'ਜ' ਦੇ ਥਾਂ 'ਗ' ਅਤੇ 'ੲ' ਦੇ ਥਾਂ 'ਅ' ਹੀ ਬੋਲ ਸਕਦਾ ਸੀ। ਰਤਾ ਸਿਆਣਾ ਹੋ ਕੇ ਜਦੋਂ ਉਸ ਥੰਮ੍ਹੀ ਵਿਚ ਤਾਕਤ ਆਈ, ਤਦੋਂ ਇਹ ਨੁਕਸ ਦੂਰ ਹੋਇਆ। ਸਮੇ ਦੀ ਤਬਦੀਲੀ ਅਤੇ ਦੇਸ ਦੀ ਭੂਗੋਲਿਕ ਹਾਲਤ ਦਾ ਭੀ ਅਸਰ ਪੈਂਦਾ ਰਹਿੰਦਾ ਹੈ। ਦੂਜੇ ਦੇਸਾਂ ਤੋਂ ਆ ਕੇ ਵੱਸਣ ਵਾਲੇ ਲੋਕਾਂ ਦੀ ਬੋਲੀ ਭੀ ਸਹਿਜੇ ਸਹਿਜੇ ਆਪਣਾ ਪ੍ਰਭਾਵ ਪਾ ਲੈਂਦੀ ਹੈ। ਇਹੋ ਜਿਹੇ ਕਈ ਕਾਰਨ ਮਿਲਣ ਕਰਕੇ ਸ਼ਬਦਾਂ ਦਾ ਵਰਣਾਤਮਕ ਰੂਪ ਬਦਲਦਾ ਰਹਿੰਦਾ ਹੈ।

## ਲਫ਼ਜ਼ਾਂ ਦੇ ਉੱਚਾਰਨ ਬਦਲਣ ਬਾਰੇ ਨਿਯਮ ਤੇ ਉਦਾਹਰਣ

ਪੁਰਾਣੀ ਪ੍ਰਾਕ੍ਰਿਤ, ਨਵੀਨ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਵਿਚੋਂ ਦੀ ਹੋ ਕੇ ਪੁਰਾਤਨ ਪੰਜਾਬੀ ਵਿਚ ਕਿਵੇਂ ਸ਼ਬਦਾਂ ਦਾ ਉੱਚਾਰਨ-ਆਤਮਕ ਰੂਪ ਬਦਲਦਾ

ਗਿਆ—ਇਸ ਗੱਲ ਨੂੰ ਸਮਝਣ ਵਾਸਤੇ ਕੁਝ ਨਿਯਮ ਅਤੇ ਉਦਾਹਰਣ ਦਿੱਤੇ ਜਾਂਦੇ ਹਨ :

(੧) ਸੰਸਕ੍ਰਿਤ ਸ਼ਬਦਾਂ ਦੇ ਅੰਦਰਲੇ ਹਿੱਸੇ ਵਿਚ ਆਏ ਹੋਏ ਕਿਸੇ ਵਰਗ ਦੇ ਦੂਜੇ ਜਾਂ ਚੌਥੇ ਅੱਖਰ (ਖ, ਗ, ਫ਼, ਥ, ਧ ਆਦਿਕ) ਅਤੇ ਖ਼ ਦੇ ਥਾਂ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਹ' ਹੋ ਜਾਂਦਾ ਹੈ, ਜਿਵੇਂ :

| **ਪੰਜਾਬੀ ਪ੍ਰਾਕ੍ਰਿਤ** | **ਸੰਸਕ੍ਰਿਤ** |
| --- | --- |
| ਹੁਣਿ | ਅਧੁਨਾ |
| ਸੁਰਹੀ | ਸੁਰਭਿ |
| ਪੁਹਪ | ਪੁਸ਼ਪ |
| ਨਹੁੰ | ਨਖ |
| ਖੋਹ | ਖਯੋਭ |
| ਸੁਹਾਵਾ | ਸੁਖਾਵਹ |
| ਸੁਹਾਗ | ਸੌਭਾਗਯ |
| ਕੁਹਾੜਾ | ਕੁਠਾਰ |
| ਬਹਿਰਾ (ਬੋਲਾ) | ਬਧਿਰ |
| ਵੀਹੀ (ਗਲੀ) | ਵੀਥੀ |

(੨) ਜੇ ਸ਼ਬਦਾਂ ਦੇ ਮੁੱਢ ਵਿਚ ਦੁੱਤ ਅੱਖਰ ਹੋਵੇ, ਜਿਸ ਦੁੱਤ ਦਾ ਪਹਿਲਾ ਅੱਖਰ 'ਸ' ਹੋਵੇ, ਤਾਂ ਪੰਜਾਬੀ ਵਿਚ ਉਸ ਦੇ ਪਹਿਲਾਂ 'ਅ' ਹੋਰ ਵਧਾਇਆ ਜਾਂਦਾ ਹੈ, ਜਾਂ 'ਸ' ਉੱਡ ਜਾਂਦਾ ਹੈ, ਜਿਵੇਂ :

| **ਪੰਜਾਬੀ** | **ਸੰਸਕ੍ਰਿਤ** |
| --- | --- |
| ਅਸਨਾਨ, ਨ੍ਹਾਨ | ਸ੍ਨਾਨ |
| ਅਸਥੰਭ, ਥੰਭ | ਸ੍ਤੰਭ |
| ਅਸਥਾਨੁ, ਥਾਂ | ਸਥਾਨ |
| ਅਸਨੇਹੁ, ਨੇਹ | ਸ੍ਨੇਹ |
| ਅਸਰੂਪ, ਰੂਪ | ਸ੍ਵਰੂਪ |
| ਅਸਨਾਈ, ਨਾਈ | ਸ੍ਨਾ |
| ਅਸਥਿਰੁ, ਥਿਰ | ਸਥਿਰ |
| ਅਸਥਲ, ਥਲ | ਸਥਲ |

ਪਰ ਜੇ ਦੁੱਤ ਅੱਖਰ ਦਾ ਪਹਿਲਾ ਅੱਖਰ 'ਸ' ਤੇ ਦੂਜਾ ਅੱਖਰ 'ਤ' ਹੋਵੇ, ਤਾਂ 'ਅ' ਪਹਿਲਾਂ ਵਧਾਣ ਦੇ ਥਾਂ ਦੁੱਤ ਦੇ ਵੱਟੇ 'ਥ' ਹੋ ਜਾਂਦਾ ਹੈ। ਜੇ ਇਹ 'ਦੁੱਤ' ਸ਼ਬਦ ਦੇ ਵਿਚਕਾਰ ਆਵੇ ਤਾਂ ਭੀ ਇਹ ਤਬਦੀਲੀ ਹੁੰਦੀ ਹੈ; ਜਿਵੇਂ :

| **ਪੰਜਾਬੀ** | **ਸੰਸਕ੍ਰਿਤ** |
|---|---|
| ਥੋੜ੍ਹਾ | ਸੋਕ੍ਤ |
| ਵੱਥ | ਵਸ੍ਤ |
| ਹੱਥ | ਹਸ੍ਤ |
| ਹਾਥੀ | ਹਸ੍ਤਿ |
| ਥਣ | ਸ੍ਤਨ |
| ਆਥਿ | ਅਸ੍ਤਿ |
| ਥੰਭ | ਸ੍ਤੰਭ |
| ਪੱਥਰ | ਪ੍ਰਸ੍ਤਰ |
| ਥੱਬਾ | ਸ੍ਤਬਤ |

(੩) ਸੰਸਕ੍ਰਿਤ ਸ਼ਬਦ ਦੇ 'ਵਿਅੰਜਨ' (ਜੋ ਸ਼ਬਦਾਂ ਦੇ ਅਰੰਭ ਵਿਚ ਨਾ ਹੋਵੇ) ਦੇ ਥਾਂ ਪ੍ਰਾਕ੍ਰਿਤ ਤੇ ਪੰਜਾਬੀ ਵਿਚ 'ਸ੍ਵਰ' ਅੱਖਰ ਦੇ ਵਟਾਂਦਰੇ ਦਾ ਬਹੁਤ ਵਧੀਕ ਰਿਵਾਜ ਵਧ ਗਿਆ। ਕਈ ਸ਼ਬਦਾਂ ਵਿਚ ਇਤਨੇ ਵਿਅੰਜਨ ਹਟ ਕੇ ਸ੍ਵਰ ਹੋ ਜਾਂਦੇ ਹਨ ਕਿ ਸ਼ਬਦ ਦਾ ਨਵਾਂ ਰੂਪ ਹੋਰ ਦਾ ਹੋਰ ਹੋ ਜਾਂਦਾ ਹੈ।

| **ਪੰਜਾਬੀ** | **ਪ੍ਰਾਕ੍ਰਿਤ** | **ਸੰਸਕ੍ਰਿਤ** |
|---|---|---|
| ਜੂਆਰੀ | ਜਅਅਰੋ | ਦਯੂਤਕਰ |
| ਡੈਣ | (ਡਾਇਨੀ) | ਡਾਕਿਨੀ |
| ਸੋਹਲ | ਸੋਅੱਲ | ਸੁਕੁਮਾਰ |
| ਵਾੜ | (ਪਾਆਰ) | ਪ੍ਰਾਕਾਰ |
| ਮੈਗਲ | ਮਅਗਲ | ਮਦਕਲ |
| ਕੰਘਾ (ਕੱਘਾ) | ਕਅੱਗਹ | ਕਚੱਗ੍ਰਹ |
| ਰੈਣਿ | ਰਅਣਿ | ਰਜਨਿ |
| ਭੈਣ | ਭਅਣਿ | ਭਗਿਨੀ |
| ਨੈਂ | ਨਇ | ਨਦੀ |
| ਜੇ | ਜਇ | ਯਦਿ |

(੪) ਜੀਭ ਦੀ ਸਹਾਇਤਾ ਨਾਲ ਮੁਲਾਇਮ ਤਾਲੂ ਅਤੇ ਖਰ੍ਹੜੇ ਤਾਲੂ ਤੋਂ ਉਚਾਰੇ ਹੋਏ ਅੱਖਰ ਆਪੋ ਵਿਚ ਵਟੀਜ ਜਾਂਦੇ ਹਨ, ਭਾਵ 'ਤ' ਵਰਗ ਦੇ ਥਾਂ 'ਟ' ਵਰਗ ਹੋ ਜਾਂਦਾ ਹੈ; ਜਿਵੇਂ :

| **ਪੰਜਾਬੀ** | **ਪ੍ਰਾਕ੍ਰਿਤ** | **ਸੰਸਕ੍ਰਿਤ** |
|---|---|---|
| ਸੁਹੰਢਣਾ | ਸੁਹਦ | ਸੁਖਦ |
| ਥਾਂ, ਥਾਉਂ | ਠਾਣ | ਸਥਾਨ |
| ਬਟੂਆ | | ਵਰਤੁਲ |
| ਪਨਕਤ | ਪਨ-ਘਟ | |
| ਢੀਠ | | ਧ੍ਰਿਸ਼ਟ |
| ਡੰਡਾ | | ਦੰਡ |

(੫) ਇੱਕੋ ਹੀ ਵਰਗ ਦੇ ਅੱਖਰ ਸੰਸਕ੍ਰਿਤ ਤੋਂ ਪ੍ਰਾਕ੍ਰਿਤ ਵਿਚ ਆਉਂਦੇ ਆਉਂਦੇ ਆਪੋ ਵਿਚ ਵੱਟੇ ਜਾਂਦੇ ਹਨ; ਜਿਵੇਂ—'ਪ' ਦੇ ਥਾਂ 'ਵ' ਜਾਂ 'ਉ'; 'ਮ' ਦੇ ਥਾਂ 'ਵ'; 'ਵ' ਦੇ ਥਾਂ 'ਮ'; 'ਕ' ਦੇ ਥਾਂ 'ਗ'; 'ਘ' ਦੇ ਥਾਂ 'ਕ'; 'ਪ' ਦੇ ਥਾਂ 'ਬ'।

| **ਪੰਜਾਬੀ** | | **ਸੰਸਕ੍ਰਿਤ** |
|---|---|---|
| ਜਾਦਮ-(ਰਾਇਆ) | | ਯਾਦਵ |
| ਨਾਂਵ | | ਨਾਮ |
| ਅਉਤੁ (ਅਵੁੱਤ) | | ਅਪੁਤ੍ਰ |
| ਮੰਡੂਆ | ਮੰਡਵੋ | ਮੰਡਪ |
| ਕਉਲ | | ਕਪਾਲ |
| ਮੈਗਲ | | ਮਦਕਲ |

(੬) ਸੰਸਕ੍ਰਿਤ ਦਾ 'ਟ' (ਜੋ ਸ਼ਬਦ ਦੇ ਅਰੰਭ ਵਿਚ ਨਾ ਹੋਵੇ) ਪੰਜਾਬੀ ਵਿਚ 'ੜ' ਹੋ ਜਾਂਦਾ ਹੈ।

| **ਪੰਜਾਬੀ** | **ਸੰਸਕ੍ਰਿਤ** |
|---|---|
| ਕੜਾ | ਕਟਕ |
| ਕੌੜਾ | ਕਟੂਕ |
| ਤ੍ਰਿਊੜੀ | ਤ੍ਰਿਕੁਟੀ |
| ਨੇੜੇ | ਨਿਕਟਿ |
| ਚਪੇੜ | ਚਪੇਟ |

(੭) ਯ, ਵ।

ਸੰਸਕ੍ਰਿਤ ਦਾ 'ਯ' ਦੋ ਸੁਰਾਂ ('ਇ' ਤੇ 'ਅ') ਦੇ ਜੋੜ ਤੋਂ ਬਣਿਆ ਹੈ; 'ਵ' ਦੋ ਸੁਰਾਂ (ੳ ਤੇ ਅ) ਦੇ ਜੋੜ ਤੋਂ। ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਜਿੱਥੇ ਅੱਖਰ ਨਿਖੇੜ ਕੇ ਵਰਤਣ ਦਾ ਰਿਵਾਜ ਸੀ, ਉੱਥੇ ਇਸ 'ਵ' ਅਤੇ 'ਯ' ਦੇ ਅੰਗ ਭੀ ਵੱਖੋ-ਵੱਖ ਕੀਤੇ ਜਾਣ ਲੱਗ ਪਏ। ਦੁੱਤ ਅੱਖਰ ਵਿਚ ਵਰਤਿਆ ਹੋਇਆ 'ਵ' ਤੇ 'ਯ' ਆਮ ਤੌਰ 'ਤੇ ਸੁਰ ਵਿਚ ਬਦਲਿਆ ਜਾਂਦਾ ਸੀ।

(ਵ)

| **ਪੰਜਾਬੀ** | **ਸੰਸਕ੍ਰਿਤ** |
|---|---|
| ਅਉਗਣ | ਅਵਗੁਣ |
| ਅਉਹਠ | ਅਵਘਟ |
| ਸਰਬਸੁ | ਸਰਵਸ੍ਵ |
| ਰੁਖ | ਵ੍ਰਿਖਯ |
| ਲੂਣ | ਲਵਣ |
| ਦੂਣਾ | ਦ੍ਵਿਗੁਣ |

(ਯ)

| **ਪੰਜਾਬੀ** | **ਸੰਸਕ੍ਰਿਤ** |
|---|---|
| ਦਇਆਲ (ਦੈਆਲ) | ਦਯਾਲੁ |
| ਭਇਆਨ (ਭੈਆਨ) | ਭਯਾਨ |
| ਭੁਇਅੰਗਮ | ਭੁਯੰਗਮ |
| ਹੈ | ਹਯ |

(੮) 'ਰ' ਤੇ 'ਲ' ਆਪੋ ਵਿਚ ਬਦਲ ਜਾਂਦੇ ਹਨ :

| **ਪੰਜਾਬੀ** | **ਸੰਸਕ੍ਰਿਤ** |
|---|---|
| ਦੈਆਰ | ਦਯਾਲ |
| ਹਲਦੀ | ਹਰਿਦ੍ਰਾ |
| ਵਰਮੀ | ਵਲਮੀਕ |

(੯) ਦੁੱਤ ਅੱਖਰ ਵਿਚ ਵਰਤੇ ਹੋਏ 'ਰ' ਦਾ ਪ੍ਰਾਕ੍ਰਿਤ ਤੇ ਪੰਜਾਬੀ ਵਿਚ ਲੋਪ ਹੋ ਜਾਂਦਾ ਹੈ:

| **ਪੰਜਾਬੀ, ਪ੍ਰਾਕ੍ਰਿਤ** | **ਸੰਸਕ੍ਰਿਤ** |
|---|---|
| ਸਮੱਥ | ਸਮਰਥੁ |
| ਕਿੱਤਿ | ਕੀਰਤਿ |
| ਪੁੱਬ | ਪੂਰਬ |
| ਪਰਾਕਉ | ਪ੍ਰਾਕ੍ਰਮ |
| ਗੱਬੁ | ਗਰਬੁ |
| ਅਈਆ | ਆਰਯਾ (आर्य) |
| ਮਈਆ | ਮਰਯਾ (मर्या) |
| ਭੰਡੁ (ਪ੍ਰ: ਭੱਜਾ) | ਭਾਰਯਾ (भार्या) |
| ਵੱਗ | ਵਰਗ (वर्ग) |

ਇੱਥੋਂ ਤਾਈਂ ਅਸੀ ਇਹ ਵਿਚਾਰ ਕਰ ਚੁਕੇ ਹਾਂ ਕਿ ਕਿਵੇਂ ਕੁਦਰਤੀ ਤੌਰ 'ਤੇ ਸਮੇ, ਜਲ-ਵਾਯੂ ਅਤੇ ਹੋਰ ਦੇਸਾਂ ਦੇ ਵਸਨੀਕਾਂ ਨਾਲ ਸੰਬੰਧ ਪੈਣ ਕਰਕੇ ਪੰਜਾਬੀ ਦੀ ਸਦੀਆਂ ਪਹਿਲਾਂ ਦੀ ਬੋਲੀ ਬਦਲ ਕੇ ਪੁਰਾਤਨ ਪੰਜਾਬੀ ਦੇ ਰੂਪ ਵਿਚ ਆਈ।

## 'ਭਯ' ਅਤੇ 'ਭਉ'

*ਸੱਤਿਆਰਥ ਪ੍ਰਕਾਸ਼* ਦੇ ਕਰਤਾ ਨੇ ਗੁਰੂ ਨਾਨਕ ਸਾਹਿਬ ਉੱਤੇ ਇਹ ਦੂਸ਼ਣ ਲਾਇਆ ਹੈ ਕਿ ਉਹ ਸੰਸਕ੍ਰਿਤ ਨਹੀਂ ਜਾਣਦੇ ਸਨ, ਪਰ ਆਪਣੇ ਆਪ ਨੂੰ ਸੰਸਕ੍ਰਿਤ ਦਾ ਵਿਦਵਾਨ ਪਰਗਟ ਕਰਨ ਦਾ ਜਤਨ ਕਰਦੇ ਸਨ, ਕਿਉਂਕਿ ਉਹਨਾਂ ਨੇ ਸੰਸਕ੍ਰਿਤ 'ਭਯ' ਦੇ ਥਾਂ 'ਭਉ' ਵਰਤਿਆ ਹੈ। ਉੱਪਰਲੀ ਵਿਚਾਰ ਨੂੰ ਸਾਹਮਣੇ ਰੱਖਿਆਂ ਇਹ ਦੂਸ਼ਣ ਉੱਕਾ ਹੀ ਨਿਰਮੂਲ ਹੋ ਜਾਂਦਾ ਹੈ।

ਉੱਪਰ-ਦਿਤੇ ਨਿਯਮਾਂ ਤੋਂ ਇਲਾਵਾ, ਜਦੋਂ ਸੰਸਕ੍ਰਿਤ ਅਤੇ ਪੰਜਾਬੀ ਦੇ ਹੋਰ ਸ਼ਬਦਾਂ ਦਾ ਟਾਕਰਾ ਕੀਤਾ ਜਾਏ, ਤਾਂ ਹੇਠ-ਲਿਖਿਆ ਹੋਰ ਨਿਯਮ ਸਪੱਸ਼ਟ ਤੌਰ 'ਤੇ ਵਰਤੋਂ ਵਿਚ ਆਇਆ ਦਿੱਸਦਾ ਹੈ:

(੧੦) ਸੰਸਕ੍ਰਿਤ ਸ਼ਬਦ ਦਾ ਅੰਤਲਾ 'ਯ' ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ਉ' ਹੋ ਜਾਂਦਾ ਹੈ।

| **ਪੰਜਾਬੀ, ਪ੍ਰਾਕ੍ਰਿਤ** | **ਸੰਸਕ੍ਰਿਤ** |
|---|---|
| ਨਿਰਣਉ | ਨਿਰਣਯ |
| ਪਰਚਉ | ਪਰਿਚਯ |
| ਪ੍ਰਿਉ | ਪ੍ਰਿਯ |
| ਵਾਉ | ਵਾਯੂ |
| ਬਿਨਉ | ਵਿਨਯ |
| ਨਿਸਚਉ | ਨਿਸਚਯ |
| ਨਿਆਉ | ਨਯਾਯ |
| ਉਦਉ | ਉਦਯ |
| ਹਿਆਉ | ਹ੍ਰਿਦਯ |
| ਅਖ੍ਉ | ਅਖਯਯ |
| ਪਰਲਉ | ਪ੍ਰਲਯ |
| ਭਉ | ਭਯ |
| ਉਪਾਉ | ਉਪਾਯ |
| 'ਤ੍ਰਉ'-ਦਸੀ | 'ਤ੍ਰਯ'-ਦਸੀ |
| ਖਉ | ਖਯਯ |

## 'ਭਉ' ਤੋਂ 'ਭੈ' ਅਤੇ 'ਭਇ'

ਪੁਰਾਣੀ ਪੰਜਾਬੀ ਵਿਚ ਇਹ ਸਾਰੇ ਸ਼ਬਦ 'ਉਕਾਰਾਂਤ' (ਉ-ਅੰਤ ਵਾਲੇ) ਗਿਣੇ ਜਾਂਦੇ ਹਨ। ਪੁਲਿੰਗ ਉਕਾਰਾਂਤ ਨਾਵਾਂ ਦੀ ਕਾਰਕ-ਰੂਪ ਸਾਧਨਾ ਨੂੰ ਗਹੁ ਨਾਲ ਵੇਖਿਆਂ ਸਮਝ ਪੈ ਜਾਂਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ 'ਭਉ' ਦੇ ਦੂਸਰੇ ਰੂਪ 'ਭੈ' ਅਤੇ 'ਭਇ' ਕਿਵੇਂ ਵਰਤੇ ਗਏ ਹਨ।

ਕਰਤਾ ਕਾਰਕ, ਇਕ ਵਚਨ :

**'ਭਉ' ਭਾਗਾ ਨਿਰਭਉ ਮਨਿ ਬਸੈ ॥**
**ਅੰਮ੍ਰਿਤੁ ਨਾਮੁ ਰਸਨਾ ਨਿਤ ਜਪੈ ॥੩॥੩੪॥** *(ਰਾਮਕਲੀ ਮ: ੫)*

ਬਹੁ-ਵਚਨ :

**'ਭੈ' ਬਿਨਸੇ ਨਿਰਭਉ ਹਰਿ ਧਿਆਇਆ ॥**
**ਸਾਧ ਸੰਗਿ ਹਰਿ ਕੇ ਗੁਣ ਗਾਇਆ ॥੧॥ਰਹਾਉ॥੫੬॥** *(ਗਉੜੀ ਮ: ੫)*

ਕਰਣ ਕਾਰਕ, ਇਕ ਵਚਨ:

**ਸਤਿਗੁਰ ਕੈ 'ਭਇ', ਭ੍ਰਮੁ ਭਉ ਜਾਇ॥**
**'ਭੈ' ਰਾਚੈ ਸਚ ਰੰਗਿ ਸਮਾਇ॥੧॥ਰਹਾਉ॥** *(ਗਉੜੀ ਮ: ੩)*

*ਨੋਟ:* ਇੱਥੇ ਦੂਜੀ ਤੁਕ 'ਭੈ' ਅਧਿਕਰਣ ਕਾਰਕ, ਇਕ-ਵਚਨ ਹੈ। ਭਇ—ਭਉ ਦੀ ਰਾਹੀਂ, ਭਉ ਦੁਆਰਾ। ਭੈ—ਭਉ ਵਿਚ।

ਅਪਾਦਾਨ ਕਾਰਕ, ਇਕ-ਵਚਨ:

**ਗਿਰਿ ਤਰ ਜਲ ਜੁਆਲਾ 'ਭੈ' ਰਾਖਿਓ**
**ਰਾਜਾ ਰਾਮਿ ਮਾਇਆ ਫੇਰੀ॥੩॥੩॥੯॥** *(ਭੈਰਉ ਨਾਮਦੇਵ ਜੀ)*

ਭੈ—ਡਰ ਤੋਂ, ਭਉ ਤੋਂ।

ਸੰਬੰਧਕਾਂ ਦੇ ਨਾਲ:

**'ਭੈ' ਮਹਿ ਰਚਿਓ ਸਭੁ ਸੰਸਾਰਾ॥**
**ਤਿਸੁ ਭਉ ਨਾਹੀ ਜਿਸੁ ਨਾਮ ਅਧਾਰਾ॥੧॥੬੩॥੧੩੨॥** *(ਗਉੜੀ ਮ: ੫)*

**ਸਿਮਰਤ ਨਾਮੁ 'ਭੈ' ਪਾਰਿ ਉਤਰੀਆ॥੧॥ਰਹਾਉ॥੧੨੦॥** *(ਗਉੜੀ ਮ: ੫)*

**'ਭੈ' ਵਿਚਿ ਅਗਨਿ ਕਢੈ ਵੇਗਾਰ॥** *(ਆਸਾ ਦੀ ਵਾਰ ਮਹਲਾ ੧)*

## ਲਫ਼ਜ਼ 'ਭਉ' ਭਗਤ-ਬਾਣੀ ਵਿਚ ਭੀ

ਸ਼ਬਦ 'ਭਉ' ਭਗਤਾਂ ਦੀ ਬਾਣੀ ਵਿਚ ਭੀ ਮਿਲਦਾ ਹੈ, ਜਿੱਥੋਂ ਇਹ ਸਾਫ਼ ਸਿੱਧ ਹੈ ਕਿ ਸੰਸਕ੍ਰਿਤ ਸ਼ਬਦ 'ਭਯ' ਦਾ ਪ੍ਰਾਕ੍ਰਿਤ ਰੂਪ 'ਭਉ' ਬਹੁਤ ਪ੍ਰਚਲਤ ਹੋ ਚੁਕਿਆ ਸੀ:

**ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ 'ਭਉ' ਵਿਸਰਿ ਗਇਆ॥**
**ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ॥੧॥**
*(ਸਿਰੀਰਾਗੁ ਤ੍ਰਿਲੋਚਨ ਜੀ)*

**ਭਭਾ ਭੇਦਹਿ ਭੇਦ ਮਿਲਾਵਾ॥**
**ਅਬ 'ਭਉ' ਭਾਨਿ ਭਰੋਸਉ ਆਵਾ॥੩੦॥**
*(ਗਉੜੀ ਕਬੀਰ ਜੀ, ਬਾਵਨ ਅਖਰੀ)*

**ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ 'ਭਉ' ਭਾਠੀ ਮਨ ਧਾਰਾ॥**
**ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਣਹਾਰਾ॥੧॥੨॥**

*(ਰਾਮਕਲੀ ਕਬੀਰ ਜੀ)*

## ਅੰਤਲੇ ਹਰੇਕ ਵਿਅੰਜਨ ਦੀ 'ਉ' ਵਿਚ ਤਬਦੀਲੀ

ਸੰਸਕ੍ਰਿਤ ਦੇ ਨਿਰੇ ਯ-ਅੰਤ ਸ਼ਬਦ ਹੀ ਪ੍ਰਾਕ੍ਰਿਤ ਵਿਚ ਉ-ਅੰਤ ਨਹੀਂ ਹੋਏ, ਸਗੋਂ ਅੰਤਲੇ ਹਰੇਕ ਵਿਅੰਜਨ ਦੀ 'ਉ' ਸੁਰ ਵਿਚ ਤਬਦੀਲੀ ਹੋਣ ਲੱਗ ਪਈ।

ਨਮੂਨੇ ਦੇ ਤੌਰ 'ਤੇ ਉਦਾਹਰਣ ਹੇਠ-ਦਿੱਤੇ ਜਾਂਦੇ ਹਨ:

| **ਪੰਜਾਬੀ** | **ਸੰਸਕ੍ਰਿਤ** |
|---|---|
| ਪਰਾਕਉ | ਪ੍ਰਾਕ੍ਰਮ |
| ਨਾਉ | ਨਾਮ |
| ਭਾਉ | ਭਾਵ |
| ਸੰਪਉ | ਸੰਪਤਿ |
| ਸਉ | ਸ਼ਤ |
| ਅਮਿਉ | ਅੰਮ੍ਰਿਤ |
| ਸੁਆਉ | ਸੁਆਰਥ |
| ਪਾਂਉ | ਪਾਦ |
| ਘਿਉ | ਘ੍ਰਿਤ |
| ਸਾਉ | ਸੁਆਦ |
| ਪਸਾਉ | ਪ੍ਰਸਾਦ |
| ਕਾਂਉ | ਕਾਗ |
| ਤਾਉ | ਤਾਪ |
| ਥਾਉਂ, ਠਾਉਂ, | ਸਥਾਨ |
| ਅਨੁਰਾਉ | ਅਨੁਰਾਗੁ |
| ਘ੍ਰਾਉ | ਘ੍ਰਾਣ |
| ਅਲਾਉ | ਅਲਾਪੁ |

## ਭਗਤ ਜੈਦੇਵ ਜੀ

ਭਗਤ ਜੈਦੇਵ ਜੀ ਸੰਸਕ੍ਰਿਤ ਦੇ ਇਕ ਪਰਸਿੱਧ ਵਿਦਵਾਨ ਹੋਏ ਹਨ।

ਉਨ੍ਹਾਂ ਉੱਤੇ ਇਹ ਦੂਸ਼ਣ ਨਹੀਂ ਆ ਸਕਦਾ ਕਿ ਉਹ ਸੰਸਕ੍ਰਿਤ ਵਿੱਦਿਆ ਵਿਚ ਪ੍ਰਬੀਨ ਨਹੀਂ ਸਨ। ਆਪ ਨੇ ਪ੍ਰੇਮਾ-ਭਗਤੀ ਦੇ ਰੰਗ ਵਿਚ *ਗੀਤ ਗੋਬਿੰਦ* ਨਾਮੀ ਪੁਸਤਕ ਕਵਿਤਾ ਵਿਚ ਲਿਖੀ ਹੈ। ਇਹ ਪੁਸਤਕ ਸੰਸਕ੍ਰਿਤ ਦੇ ਵਿਦਵਾਨਾਂ ਵਿਚ ਬਹੁਤ ਮਾਣ-ਵਡਿਆਈ ਪਾ ਚੁਕੀ ਹੈ, ਕਿਉਂਕਿ ਇਸ ਦੀ ਕਵਿਤਾ ਬਹੁਤ ਰਸੀਲੀ ਹੈ, ਪਾਠਕਾਂ ਦੀ ਸੇਵਾ ਵਿਚ ਉਸ ਪੁਸਤਕ ਵਿਚੋਂ ਇਕ ਛੰਦ ਭੇਟਾ ਕੀਤਾ ਜਾਂਦਾ ਹੈ:

**ਸੁਰੂਪੰ ਸਰੀਰੰ, ਨਵੀਨੰ ਕਲੱਤ੍ਰੰ,**
**ਧਨੰ ਮੇਰੂ ਤੁਲਯੰ, ਵਚਸ਼-ਚਾਰੂ ਚਿਤ੍ਰੰ॥**
**ਹਰੇ ਰੰਘ੍ਰਿ ਯੁਗਮੇ ਮਨਸ਼-ਚੇਦ ਲਗਨੰ,**
**ਤਤਹ ਕਿੰ ਤਤਹ ਕਿੰ, ਤਤਹ ਕਿੰ, ਤਤਹ ਕਿੰ॥**

ਭਗਤ ਜੈਦੇਵ ਜੀ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ। ਉਨ੍ਹਾਂ ਵਿਚੋਂ ਇਕ ਗੂਜਰੀ ਰਾਗ ਵਿਚ ਹੈ। ਇਸ ਸ਼ਬਦ ਵਿਚ ਲਫ਼ਜ਼ 'ਭਯ' ਦੋ ਰੂਪਾਂ ਵਿਚ ਮਿਲਦਾ ਹੈ: 'ਭਯ' ਅਤੇ 'ਭਇਅ' ਇਸੇ ਤਰ੍ਹਾਂ ਸੰਸਕ੍ਰਿਤ ਸ਼ਬਦ ਮਯ ਦਾ ਰੂਪ 'ਮਇਆ' ਦਿੱਤਾ ਗਿਆ ਹੈ।

**ਕੇਵਲ ਰਾਮ ਨਾਮ ਮਨੋਰਮੰ॥**
**ਬਦਿ ਅੰਮ੍ਰਿਤ ਤਤ 'ਮਇਅੰ'॥**
**ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ 'ਭਇਅੰ'॥੧॥ਰਹਾਉ॥**

*(ਗੂਜਰੀ ਜੈਦੇਵ ਜੀ)*

## ਕਵੀ ਦਮੋਦਰ

ਇਹ ਉੱਪਰ-ਦਿੱਤੇ ਪ੍ਰਮਾਣ ਤਾਂ ਭਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਹਨ। ਆਓ, ਉਸ ਸਮੇ ਦੇ ਕਿਸੇ ਹੋਰ ਪੰਜਾਬੀ ਕਵੀ ਦੀ ਰਚਨਾ ਵੇਖੀਏ!

ਗੁਰੂ ਨਾਨਕ ਸਾਹਿਬ ਬਾਬਰ ਮੁਗ਼ਲ ਬਾਦਸ਼ਾਹ ਦੇ ਸਮੇ ਹੋਏ ਹਨ, ਗੁਰੂ ਅੰਗਦ ਸਾਹਿਬ ਹਮਾਯੂੰ ਦੇ ਸਮੇ ਅਤੇ ਗੁਰੂ ਅਮਰਦਾਸ ਜੀ ਅਕਬਰ ਦੇ ਸਮੇ। ਅਕਬਰ ਦੇ ਦਰਬਾਰ ਵਿਚ ਹੀ ਗੋਇੰਦਵਾਲ ਸਾਹਿਬ ਦੇ ਖ਼ੱਤ੍ਰੀਆਂ ਤੇ ਬ੍ਰਾਹਮਣਾਂ ਨੇ ਮਿਲ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਵਿਰੁੱਧ ਸ਼ਿਕਾਇਤ ਕੀਤੀ ਸੀ।

ਅਕਬਰ ਦੇ ਰਾਜ ਸਮੇ ਪੰਜਾਬੀ ਦਾ ਇਕ ਪਰਸਿੱਧ ਕਵੀ ਹੋਇਆ ਹੈ, ਜਿਸ ਦਾ ਨਾਮ 'ਦਮੋਦਰ' ਸੀ। ਇਹ ਦਮੋਦਰ, ਜਾਤ ਦਾ ਗੁਲ੍ਹਾਟੀ ਅਰੋੜਾ,

ਝੰਗ ਦਾ ਰਹਿਣ ਵਾਲਾ ਸੀ। ਇਸ ਦੀ ਜ਼ਿੰਦਗੀ ਵਿਚ ਹੀਰ-ਰਾਂਝੇ ਦੇ ਇਸ਼ਕ ਦੇ ਖੇਲ ਵਰਤੇ, ਜੋ ਇਸ ਨੇ ਅੱਖੀਂ ਵੇਖੇ ਤੇ ਕਵਿਤਾ ਵਿਚ ਲਿਖੇ। ਆਪਣੇ ਕਿੱਸੇ 'ਹੀਰ' ਵਿਚ ਦਮੋਦਰ ਇਉਂ ਲਿਖਦਾ ਹੈ:

**ਨਾਉ ਦਮੋਦਰ ਜ਼ਾਤ ਗੁਲਾਟੀ, ਆਇਆ ਸਿਕਿ ਸਿਆਲੀ।**
**ਆਪਣੇ ਮਨ ਵਿਚ ਮਸਲਤਿ ਕੀਤੀ ਬਹਿ ਕੇ ਇਥਾਈਂ ਜਾਲੀ।੧।....**
**ਪਾਤਸ਼ਾਹੀ ਜੋ ਅਕਬਰ ਸੰਦੀ ਹੀਲ ਨ ਹੁਜਤਿ ਕਾਈ।੩।....**
**ਅੱਖੀਂ ਡਿੱਠਾ ਕਿੱਸਾ ਕੀਤਾ ਮੈਂ ਤਾ ਗੁਣੀ ਨ ਕੋਈ।**
**ਸ਼ਉਕ ਸ਼ਉਕਿ ਉਠੀ ਹੈ ਮੈਡੀ ਤਾਂ ਦਿਲਿ ਉਮਕ ਹੋਈ।**
**ਅਸਾਂ ਮੂਹੋਂ ਅਲਾਇਆ ਉਹੋ, ਜੋ ਕੁਝ ਨਜ਼ਰ ਪਇਓਈ।**
**ਆਖ ਦਮੋਦਰ ਅਗੇ ਕਿੱਸਾ ਜੋਈ ਸੁਣੇ ਸਭ ਕੋਈ।੭।**

ਦਮੋਦਰ ਦੀ ਕਵਿਤਾ ਵਿਚੋਂ ਭੀ ਇਹ ਗੱਲ ਸਾਫ਼ ਤੌਰ 'ਤੇ ਸਾਬਤ ਹੋ ਜਾਂਦੀ ਹੈ ਕਿ ਉਸ ਸਮੇ ਸੰਸਕ੍ਰਿਤ ਲਫ਼ਜ਼ 'ਭਯ' ਦਾ ਪੰਜਾਬੀ ਰੂਪ 'ਭਉ' ਆਮ ਵਰਤਿਆ ਜਾਂਦਾ ਸੀ। ਦਮੋਦਰ ਲਿਖਦਾ ਹੈ, ਜਦੋਂ ਰਾਂਝਾ ਜੀ-ਭਿਆਣਾ ਤਖ਼ਤ ਹਜ਼ਾਰਾ ਛੱਡ ਕੇ ਝੰਗ ਆਇਆ, ਤਾਂ ਹੀਰ ਦੇ ਪਿਉ ਚੂਚਕ ਨੂੰ ਇਉਂ ਕਹਿਣ ਲੱਗਾ:

**ਆਇਆ ਤੱਕਿ ਤੁਸਾਡੀ ਸਾਮੈ, ਨਾ ਫਿਰਿ ਘਰਾਂ ਨੂੰ ਜਾਈਂ।**
**ਗਲੀਆਂ ਕੱਖ ਅਸਾਡੇ ਵੈਰੀ, ਚੰਗਾ ਜਾਨਣ ਨਾਹੀ।**
**ਕੇਤੀ ਤੈਂਡੇ ਪਿਛੈ ਖਾਂਦੀ, ਕਮੀ ਕਿਸੈ ਨੂੰ ਨਾਹੀ।**
**ਆਖੁ, ਦਮੋਦਰ, ਮੂਲਿ ਨ 'ਭਉ' ਕਰਿ, ਦੇਸ ਖੂੰਡੀ ਮਹੀਂ ਚਰਾਈਂ।੨੪੩।**

ਇੱਥੇ ਲਫ਼ਜ਼ 'ਭਉ' ਕਰਮ ਕਾਰਕ, ਇਕ-ਵਚਨ ਹੈ।

**ਜੀ ਦੇ 'ਭੈ' ਉਠਿਆ ਧੀਦੋ, ਵੈਂਦਾ ਹੈ ਚੁਪ-ਕੀਤੀ।**
**ਜੇਹੇ ਆਏ ਤੇਹੇ ਚੱਲੇ, ਇਹ ਗੱਲ ਅਸਾਂ ਜੋ ਕੀਤੀ।......**
**ਦੇਹਿ ਦੁਆਇ ਮਿਤ੍ਰ ਮਿਲਣ ਅਸਾਨੂੰ, ਅਸੀਂ ਚੱਲੇ ਜਿਨ੍ਹਾਂ ਦੀ ਨੀਤੀ।੧੭੧।**

ਭੈ—ਭਉ ਦੇ ਕਾਰਨ।

ਇੱਥੇ ਲਫ਼ਜ਼ 'ਭੈ' ਕਰਣ ਕਾਰਕ, ਇਕ-ਵਚਨ ਹੈ।

## ਸਾਰੀ ਵਿਚਾਰ ਦਾ ਸਿੱਟਾ

ਇਸ ਸਾਰੀ ਵਿਚਾਰ ਤੋਂ ਪਰਤੱਖ ਨਤੀਜਾ ਇਹੀ ਨਿਕਲਦਾ ਹੈ ਕਿ

ਸੰਸਕ੍ਰਿਤ ਲਫ਼ਜ਼ 'ਭਯ' ਦੇ ਪ੍ਰਾਕ੍ਰਿਤ ਤੇ ਪੰਜਾਬੀ ਰੂਪ 'ਭਅ', 'ਭੈ' ਅਤੇ 'ਭਉ' ਆਮ ਪ੍ਰਚਲਤ ਹੋ ਚੁਕੇ ਸਨ। ਇਸੇ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਇਹੀ ਰੂਪ ਵਰਤੇ ਹਨ, ਨਾ ਕਿ ਆਪਣੇ ਆਪ ਨੂੰ ਸੰਸਕ੍ਰਿਤ ਦਾ ਪੰਡਿਤ ਜ਼ਾਹਰ ਕਰਨ ਲਈ।

## ਸਹਸਕ੍ਰਿਤੀ ਸਲੋਕ

ਬਾਕੀ ਰਹੇ ਸਤਿਗੁਰੂ ਜੀ ਦੇ 'ਸੰਸਕ੍ਰਿਤ ਸਲੋਕ'। ਇੱਥੇ ਭੀ ਸੁਆਮੀ ਜੀ ਇਤਰਾਜ਼ ਕਰਨ ਲੱਗੇ ਉਕਾਈ ਖਾ ਗਏ ਹਨ। ਇਹ ਤਾਂ ਹਨ 'ਸਹਸਕ੍ਰਿਤੀ ਸਲੋਕ'। ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਪੰਜਾਬੀ ਦੇ ਲਫ਼ਜ਼ਾਂ ਦਾ ਆਪੋ ਵਿਚ ਟਾਕਰਾ ਕੀਤਿਆਂ ਬੋਲੀ ਦੇ ਬਦਲਣ ਦਾ ਇਕ ਹੋਰ ਨਿਯਮ ਲੱਭ ਪੈਂਦਾ ਹੈ:

ਜੇ ਸੰਸਕ੍ਰਿਤ ਦੇ ਕਿਸੇ ਲਫ਼ਜ਼ ਦੇ ਸ਼ੁਰੂ ਵਿਚ ਅੱਖਰ 'ਸੰ' ਹੋਵੇ, ਅਤੇ ਇਸ 'ਸੰ' ਦਾ ਅਗਲਾ ਅੱਖਰ ਭੀ 'ਸ' ਜਾਂ 'ਸ਼' ਹੋਵੇ, ਤਾਂ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਅੱਖਰ 'ਸੰ' ਦੇ ਥਾਂ 'ਸਹ' ਹੋ ਜਾਂਦਾ ਹੈ, ਅਤੇ ਕਦੇ ਕਦੇ ਇਸ 'ਸਹ' ਦੇ ਥਾਂ 'ਸੈ' ਹੋ ਜਾਂਦਾ ਹੈ, ਜਿਵੇਂ:

| **ਸੰਸਕ੍ਰਿਤ** | **ਪ੍ਰਾਕ੍ਰਿਤ ਤੇ ਪੰਜਾਬੀ** |
|---|---|
| ਸੰਸਯ | ਸਹਸਾ, ਸਹਸਾ |
| ਸੰਸਕ੍ਰਿਤ | ਸਹਸਾ ਕਿਰਤਾ |
| ਸੰਸਾਰ | ਸੈਸਾਰ |

ਜਿਵੇਂ ਲਫ਼ਜ਼ 'ਸੰਸਕ੍ਰਿਤ' ਤੋਂ ਪ੍ਰਾਕ੍ਰਿਤ ਦਾ ਰੂਪ 'ਸਹਸਾ ਕਿਰਤਾ' ਹੈ ਤਿਵੇਂ ਉਹ ਸਾਰੀ ਹੀ ਬਾਣੀ ਜੋ 'ਸਹਸਕ੍ਰਿਤੀ ਸਲੋਕ' ਦੇ ਸਿਰ-ਲੇਖ ਹੇਠ ਹੈ, 'ਸੰਸਕ੍ਰਿਤ' ਦੇ ਸਲੋਕ ਨਹੀਂ ਹਨ, ਪ੍ਰਾਕ੍ਰਿਤ ਬੋਲੀ ਦੇ ਸਲੋਕ ਹਨ।

# ਸੱਤਾ ਬਲਵੰਡ ਅਤੇ ਗੁਰੂ ਅਰਜਨ ਸਾਹਿਬ

## ਰਾਮਕਲੀ ਕੀ ਵਾਰ

## ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ॥

### ਲਫ਼ਜ਼ 'ਆਖੀ' ਤੇ 'ਲਿਖੀ' ਵਿਚ ਫ਼ਰਕ

***ਪਦ ਅਰਥ :*** ਬਲਵੰਡਿ—ਬਲਵੰਡ ਨੇ। ਤਥਾ—ਅਤੇ। ਸਤੈ ਡੂਮਿ—ਸੱਤੇ ਡੂਮ ਨੇ। ਆਖੀ—ਉਚਾਰੀ।

*ਨੋਟ :* ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਹੋਰ 'ਵਾਰ' ਜਾਂ 'ਬਾਣੀ' ਨਾਲ ਲਫ਼ਜ਼ 'ਆਖੀ' ਨਹੀਂ ਵਰਤਿਆ ਮਿਲਦਾ। ਇਹ 'ਸਿਰ-ਲੇਖ' ਗੁਰੂ ਅਰਜਨ ਸਾਹਿਬ ਨੇ ਲਿਖਾਇਆ ਹੈ। 'ਆਸਾ ਦੀ ਵਾਰ' ਦੇ ਸ਼ੁਰੂ ਵਿਚ 'ਸਿਰ-ਲੇਖ' ਹੈ—'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ'। ਇਹ ਲਫ਼ਜ਼ 'ਲਿਖੇ' ਪਰਗਟ ਕਰਦਾ ਹੈ ਕਿ 'ਵਾਰ' ਸਿਰਫ਼ 'ਪਉੜੀਆਂ' ਸੀ, ਗੁਰੂ ਅਰਜਨ ਸਾਹਿਬ ਨੇ ਗੁਰੂ ਨਾਨਕ ਜੀ ਦੇ ਸਲੋਕਾਂ ਵਿਚੋਂ ਕੁਝ ਸਲੋਕ ਲੈ ਕੇ ਇਹਨਾਂ ਪਉੜੀਆਂ ਦੇ ਨਾਲ 'ਲਿਖੇ'।

### ਲਫ਼ਜ਼ 'ਆਖੀ' ਧਿਆਨ-ਯੋਗ

ਇਸੇ ਤਰ੍ਹਾਂ ਇਸ 'ਵਾਰ' ਦੇ ਸਿਰ-ਲੇਖ ਵਿਚ ਸ਼ਬਦ 'ਆਖੀ' ਦਿੱਤਾ ਗਿਆ ਹੈ। ਇਸ ਦਾ ਭਾਵ ਇਹ ਹੈ ਕਿ 'ਵਾਰ' ਬਲਵੰਡ ਤੇ ਸੱਤੇ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੇਵਲ 'ਉਚਾਰੀ' ਸੀ। ਕਿਸੇ 'ਲਿਖੀ' ਹੋਈ ਬਾਣੀ ਵਿਚੋਂ ਤਾਂ ਇਹ ਸੰਭਵ ਹੋ ਸਕਦਾ ਹੈ ਕਿ ਉਸ ਸਮੇ ਦੀ ਬੋਲੀ ਦੇ ਵਿਆਕਰਣਿਕ ਨਿਯਮ ਪਰਤੱਖ ਤੌਰ 'ਤੇ ਮਿਲ ਸਕਣ, ਅਤੇ ਉਹ 'ਲਿਖੀ' ਹੋਈ ਬਾਣੀ ਉਸੇ ਹੀ ਸਰੂਪ ਵਿਚ ਗੁਰੂ ਅਰਜਨ ਸਾਹਿਬ ਜੀ ਨੇ ਭੀ ਦਰਜ ਕੀਤੀ ਹੋਵੇ। ਪਰ, ਜਿਸ 'ਬਾਣੀ' ਸੰਬੰਧੀ ਮੁੱਢ ਵਿਚ ਹੀ ਇਹ ਲਿਖਿਆ ਗਿਆ ਹੈ ਕਿ ਇਹ ਕੇਵਲ 'ਆਖੀ' ਗਈ ਸੀ, ਉਸ ਨੂੰ ਵਿਆਕਰਣਿਕ ਰੂਪ ਦੇਣ ਵਾਲੇ ਓਹੀ ਹੋ ਸਕਦੇ ਹਨ, ਜਿਨ੍ਹਾਂ ਇਹ

ਲਿਖਤੀ ਰੂਪ ਵਿਚ ਲਿਆਂਦੀ ਹੈ, ਜਿਨ੍ਹਾਂ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਹੈ।

ਸੋ, ਜੇ ਅਸਾਨੂੰ ਇਸ ਲਿਖਤੀ ਰੂਪ ਵਿਚ ਬੋਲੀ ਦੇ ਉਹੀ ਵਿਆਕਰਣਿਕ ਨਿਯਮ ਮਿਲ ਜਾਣ ਜੋ ਸ੍ਰੀ ਮੁਖਵਾਕ ਬਾਣੀ ਵਿਚ ਹਨ, ਤਾਂ ਇਸ ਤੋਂ ਨਿਰਸੰਦੇਹ ਇਹ ਅਨੁਮਾਨ ਲੱਗਦਾ ਹੈ ਕਿ ਇਹ ਬਾਣੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਦਰਜ ਕਰਾਈ ਹੈ।

## ਵਿਆਕਰਣਿਕ ਉਦਾਹਰਣ

ਲਫ਼ਜ਼ਾਂ ਦੀ ਬਨਾਵਟ ਵਲ ਥੋੜਾ ਜਿਹਾ ਭੀ ਦਿਤਾ ਹੋਇਆ ਧਿਆਨ ਪਾਠਕਾਂ ਨੂੰ ਇਸ ਗੱਲ ਦਾ ਯਕੀਨ ਦਿਵਾ ਦੇਵੇਗਾ ਕਿ ਵਿਆਕਰਣ ਦੇ ਨਿਯਮ ਸ੍ਰੀ ਮੁਖਵਾਕ ਅਤੇ ਇਸ ਬਾਣੀ ਵਿਚ ਸਾਂਝੇ ਹਨ। ਨਮੂਨੇ ਦੇ ਤੌਰ 'ਤੇ ਲਓ :

(ੳ) **'ਗੁਰਿ' ਚੇਲੇ ਰਹਿਰਾਸਿ ਕੀਈ ॥ਪਉੜੀ॥੧॥**

ਗੁਰਿ—ਗੁਰੂ ਨੇ.....।

ਇਸੇ ਤਰ੍ਹਾਂ :

**'ਗੁਰਿ' ਖੋਲਿਆ ਪੜਦਾ ਦੇਖਿ ਭਈ ਨਿਹਾਲੁ ॥੪॥੧॥** *(ਬਿਲਾਵਲੁ ਮ: ੫)*

ਗੁਰਿ—ਗੁਰੂ ਨੇ.......।

(ਅ) **'ਸਹਿ' ਟਿਕਾ ਦਿਤੋਸੁ ਜੀਵਦੈ ॥**

ਸਹਿ—ਸਹੁ ਨੇ......।

ਇਸੇ ਤਰ੍ਹਾਂ :

**ਤੈ 'ਸਹਿ' ਮਨ ਮਹਿ ਕੀਆ ਰੋਸੁ ॥੧॥੧॥** *(ਸੂਹੀ ਫਰੀਦ ਜੀ)*

ਸਹਿ—ਸਹ ਨੇ.......।

(ੲ) **'ਜਿਨਿ' ਕੀਤੀ ਸੋ ਮੰਨਣਾ.... ॥ਪਉੜੀ ੩॥**

ਜਿਨਿ—ਜਿਸ ਨੇ.....।

**'ਜਿਨਿ' ਕੀਤੀ ਤਿਨਿ ਕੀਮਤਿ ਪਾਈ ॥੧੮॥** *(ਰਾਮਕਲੀ ਮ: ੧)*

ਜਿਨਿ—ਜਿਸ ਨੇ.....।

ਇਸ ਵਿਸ਼ੇ 'ਤੇ ਪ੍ਰਮਾਣਾਂ ਦਾ ਕੋਈ ਘਾਟਾ ਨਹੀਂ ਹੈ, ਪਾਠਕ-ਜਨ ਆਪਣੀ ਤਸੱਲੀ ਵਾਸਤੇ ਇਕ ਇਕ ਲਫ਼ਜ਼ ਵਿਚੋਂ ਵਿਆਕਰਣ ਦੀ ਏਕਤਾ ਲੱਭ ਸਕਦੇ ਹਨ।

## ਇੱਕੋ ਅੱਖਰ ਨੂੰ ਦੋ ਲਗਾਂ

ਕਵਿਤਾ ਵਿਚ ਕਈ ਵਾਰੀ ਛੰਦ ਦੀ ਚਾਲ ਠੀਕ ਰੱਖਣ ਵਾਸਤੇ ਲਫ਼ਜ਼ ਦੀਆਂ ਲਗਾਂ ਮਾਤਰਾਂ ਨੂੰ ਵੱਧ-ਘੱਟ ਕਰਨਾ ਪੈ ਜਾਂਦਾ ਹੈ। 'ਗੁਰੂ' ਮਾਤਰਾ ਨੂੰ 'ਲਘੂ' ਕਰ ਦੇਣਾ ਜਾਂ 'ਲਘੂ' ਮਾਤਰਾ ਨੂੰ 'ਗੁਰੂ' ਕਰ ਦੇਣਾ, ਇਹ ਰੀਤ ਪੰਜਾਬੀ ਕਵੀਆਂ ਵਿਚ ਪੁਰਾਣੀ ਚਲੀ ਆ ਰਹੀ ਹੈ। ਗੁਰਬਾਣੀ ਦੇ 'ਵਰਣਿਕ ਰੂਪ' ਨੂੰ ਖੋਜ ਨਾਲ ਪੜ੍ਹਨ ਦੇ ਚਾਹਵਾਨਾਂ ਵਾਸਤੇ ਇਹ ਰੀਤ ਪਰਖਣੀ ਭੀ ਬਹੁਤ ਸੁਆਦਲੀ ਹੋਵੇਗੀ।

(ੳ) (_)-ਅੰਤ ਅੱਖਰ ਇੱਕ ਮਾਤਰਾ ਵਾਲਾ ਹੈ। ਜਦੋਂ ਇਸ ਨੂੰ ਦੋ-ਮਾਤਰਾ ਕਰਨ ਦੀ ਲੋੜ ਪਈ ਹੈ ਤਾਂ (_) ਦੇ ਥਾਂ (ˉ) ਵਰਤਿਆ ਗਿਆ ਹੈ।

(ਅ) (ˉ)-ਅੰਤ ਅੱਖਰ ਦੋ ਮਾਤਰਾ ਵਾਲਾ ਹੈ, ਜਦੋਂ ਇਸ ਨੂੰ ਇਕ-ਮਾਤਰਾ ਕੀਤਾ ਗਿਆ ਹੈ ਤਾਂ ( _) ਵਰਤਿਆ ਗਿਆ ਹੈ।

ਪਰ, ਕਈ ਥਾਈਂ ਲਫ਼ਜ਼ ਦੀ ਅਸਲੀ ਸ਼ਕਲ ਭੀ ਕਾਇਮ ਰੱਖਣ ਦੀ ਲੋੜ ਸੀ, ਉੱਥੇ ਇੱਕੋ ਅੱਖਰ ਦੇ ਨਾਲ ਦੋਵੇਂ ਲਗਾਂ (ˉ ਅਤੇ _) ਵਰਤੀਆਂ ਹਨ। ਇਸ ਗੱਲ ਨੂੰ ਸਮਝਣ ਵਾਸਤੇ ਆਓ, ਥੋੜ੍ਹੇ ਜਿਹੇ ਪ੍ਰਮਾਣ ਵੇਖ ਲਈਏ:

(੧) **ਗੁਰਮੁਖਿ ਮੇਲਿ ਮਿਲਾਏ 'ਸੋੁਜਾਣੈ'॥**
**ਨਾਨਕ ਗੁਰਮੁਖਿ ਸਬਦਿ ਪਛਾਣੈ॥੭੧॥**

ਇੱਥੇ ਪਾਠ 'ਸੋਜਾਣੈ' ਹੈ, ਅਸਲੀ ਲਫ਼ਜ਼ 'ਸੁਜਾਣੈ' ਹੈ।

(੨) **ਪ੍ਰਭ ਕਿਰਪਾਲ ਦਇਆਲ 'ਗੋੁਬਿੰਦ'॥**
**ਜੀਅ ਜੰਤ ਸਗਲੇ ਬਖਸਿੰਦ॥**

ਇੱਥੇ ਪਾਠ 'ਗੁਬਿੰਦ' ਹੈ, ਅਸਲੀ ਲਫ਼ਜ਼ 'ਗੋਬਿੰਦ' ਹੈ।

(੩) **ਗੁਰਮੁਖਿ ਗਾਵੈ ਗੁਰਮੁਖਿ ਬੋਲੈ॥**
**ਗੁਰਮੁਖਿ ਤੋਲਿ 'ਤੋੁਲਾਵੈ' ਤੋਲੈ॥**

ਇੱਥੇ ਪਾਠ 'ਤੁਲਾਵੈ' ਹੈ, ਅਸਲੀ ਲਫ਼ਜ਼ 'ਤੋਲਾਵੈ' ਹੈ।

## ਖ਼ਾਸ ਧਿਆਨ-ਯੋਗ ਗੱਲਾਂ

ਇਹੋ ਜਿਹੇ ਹੋਰ ਕਈ ਪ੍ਰਮਾਣ ਪਾਠਕ-ਜਨ ਆਪ ਲੱਭ ਸਕਦੇ ਹਨ। ਅਸਾਂ ਇਸ ਅਨੋਖੀ ਬਨਾਵਟ ਸੰਬੰਧੀ ਹੇਠ-ਲਿਖੀਆਂ ਗੱਲਾਂ ਵਲ ਧਿਆਨ ਦਿਵਾਉਣਾ ਹੈ:

(ੳ) ਉੱਚਾਰਨ ਵੇਲੇ ਕੇਵਲ ਇੱਕੋ ਹੀ 'ਲਗ' ਉਚਾਰੀ ਜਾ ਸਕਦੀ ਹੈ, ਭਾਵੇਂ ( ੋ ) ਉਚਾਰੋ, ਭਾਵੇਂ ( ੁ ) ਉਚਾਰੋ। ਦੋਵੇਂ ਇਕੱਠੀਆਂ ਉਚਾਰਨੀਆਂ ਅਸੰਭਵ ਹਨ।

(ਅ) ਲਫ਼ਜ਼ਾਂ ਦੇ ਬਹੁਤ ਸਾਰੇ ਵਿਆਕਰਣਿਕ ਰੂਪ ਤਾਂ ਸੰਸਕ੍ਰਿਤ ਆਦਿਕ ਬੋਲੀਆਂ ਵਿਚੋਂ ਬਦਲੇ ਹੋਏ ਰੂਪ ਵਿਚ ਮਿਲ ਰਹੇ ਹਨ, ਪਰ ਇਹ ਦੋਹਰੀ 'ਲਗ' ਉਹਨਾਂ ਬੋਲੀਆਂ ਵਿਚ ਨਹੀਂ ਮਿਲਦੀ। ਇਹ ਰੀਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਆਪਣੀ ਜਾਰੀ ਕੀਤੀ ਹੋਈ ਹੈ।

(ੲ) ਸੱਤੇ ਬਲਵੰਡ ਦੀ 'ਵਾਰ' ਨੂੰ 'ਬੀੜ' ਵਿਚ ਦਰਜ ਕਰਨ ਵਾਲੇ ਸੁਭਾਗ ਹੱਥ 'ਸਿਰ-ਲੇਖ' ਵਿਚ ਹੀ ਇਹ ਗੱਲ ਸਾਫ਼ ਪਰਗਟ ਕਰ ਦੇਂਦੇ ਹਨ ਕਿ ਇਹ 'ਵਾਰ' ਸੱਤੇ ਬਲਵੰਡ ਨੇ ਕੇਵਲ 'ਆਖੀ' ਸੀ।

ਸੋ, 'ਆਖਣ' (ਉੱਚਾਰਨ) ਸਮੇ ਉਹ ਕਿਸੇ ਲੋੜੀਂਦੇ ਥਾਂ 'ਤੇ ਇਹ ਦੋਵੇਂ 'ਲਗਾਂ' ਇਕੱਠੀਆਂ ਨਹੀਂ ਵਰਤ ਸਕਦੇ ਸਨ। ਦੋ ਲਗਾਂ ਕੇਵਲ ਲਿਖਣ ਵੇਲੇ ਹੀ ਆ ਸਕਦੀਆਂ ਹਨ।

(ਸ) ਇਸ 'ਵਾਰ' ਵਿਚੋਂ ਹੇਠ-ਲਿਖੀ ਤੁਕ ਵਿਚ ਇਹ ਦੋਵੇਂ 'ਲਗਾਂ' ਇਕੱਠੀਆਂ ਵਰਤੀਆਂ ਹੋਈਆਂ ਪਰਖ ਕਰਨ ਵਾਲੇ ਸੱਜਣਾਂ ਨੂੰ ਪੂਰਨ ਵਿਸ਼ਵਾਸ ਦਿਵਾਉਂਦੀਆਂ ਹਨ ਕਿ ਇਸ 'ਵਾਰ' ਨੂੰ 'ਬੀੜ' ਵਿਚ ਦਰਜ ਕਰਨ ਵਾਲੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਹੀ ਹਨ:

**ਜਿਂਨ੍ੀ ਗੁਰੂ ਨ ਸੇਵਿਓ ਮਨਮੁਖਾ ਪਇਆ 'ਮ੍ਹੋਆ'॥੮॥੧॥**

ਇੱਥੇ ਪਾਠ 'ਮੋਆ' ਹੈ, ਅਸਲੀ ਲਫ਼ਜ਼ 'ਮੁਆ' ਹੈ।

ਇੱਥੋਂ ਤਕ ਵਿਚਾਰ ਤਾਂ ਉਹਨਾਂ ਸੱਜਣਾਂ ਵਾਸਤੇ ਹੈ ਜਿਨ੍ਹਾਂ ਇਹ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਇਹ ਬਾਣੀ 'ਬੀੜ' ਵਿਚ ਕਿਸੇ ਨੇ ਗੁਰੂ ਅਰਜਨ ਸਾਹਿਬ ਤੋਂ ਪਿੱਛੋਂ ਚੜ੍ਹਾ ਦਿੱਤੀ ਸੀ।

## ਉਥਾਨਕਾ (ਕਵੀ ਸੰਤੋਖ ਸਿੰਘ ਅਨੁਸਾਰ)

ਪਰ, ਮੌਜੂਦਾ ਹਾਲਤ ਵਿਚ ਇਸ 'ਬਾਣੀ' ਦੀ ਉਥਾਨਕਾ ਉੱਤੇ ਭੀ ਵਿਚਾਰ ਕਰਨੀ ਜ਼ਰੂਰੀ ਹੋ ਗਈ ਹੈ। ਕਵੀ ਸੰਤੋਖ ਸਿੰਘ ਜੀ ਨੇ *ਗੁਰ ਪ੍ਰਤਾਪ ਸੂਰਜ ਪ੍ਰਕਾਸ਼* ਵਿਚ ਜੋ ਸਾਖੀ ਲਿਖੀ ਹੈ, ਉਹ ਬੜੀ ਸੁੰਦਰ ਤੇ ਦਿਲ-ਖਿਚਵੀਂ ਹੈ। ਉਹਨਾਂ ਨੇ ਇਹ ਘਟਨਾ ਗੁਰੂ ਅਰਜਨ ਸਾਹਿਬ ਦੇ ਵੇਲੇ ਦੀ ਦੱਸੀ ਹੈ। ਸਾਖੀ ਇਉਂ ਹੈ ਕਿ ਬਲਵੰਡ ਤੇ ਸੱਤਾ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ। ਲੜਕੀ ਦੀ ਸ਼ਾਦੀ 'ਤੇ ਮਾਇਆ ਮੰਗੀਓ ਨੇ, ਓਹਨਾਂ ਦੀ ਆਪਣੀ ਮਰਜ਼ੀ ਅਨੁਸਾਰ ਤਸੱਲੀ ਨਾ ਹੋਈ, ਤਾਂ ਕੀਰਤਨ ਕਰਨੋਂ ਵਿੱਟਰ ਬੈਠੇ। ਗੁਰੂ ਅਰਜਨ ਸਾਹਿਬ ਆਪ ਸੱਦਣ ਗਏ ਤਾਂ ਭੀ ਨਾ ਮੰਨੇ, ਸਗੋਂ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਚ ਭੀ ਕੁਬੋਲ ਵਰਤਿਓ ਨੇ। ਸਤਿਗੁਰੂ ਜੀ ਨੇ ਸੰਗਤ ਨੂੰ ਹੁਕਮ ਦਿੱਤਾ ਤੇ ਕਿਹਾ ਕਿ ਬਲਵੰਡ ਤੇ ਸੱਤੇ ਪਾਸੋਂ ਕੋਈ ਕੀਰਤਨ ਨਾ ਸੁਣੇ। ਇਹ ਜਦੋਂ ਭੁੱਖੇ ਮਰਨ ਲੱਗੇ, ਮਾਨ ਟੁੱਟਾ, ਤਾਂ ਲਾਹੌਰ-ਨਿਵਾਸੀ ਭਾਈ ਲੱਧਾ ਜੀ ਨੂੰ ਸਿਫ਼ਾਰਸ਼ ਲਈ ਨਾਲ ਲਿਆਏ। ਮਾਫ਼ੀ ਮਿਲੀ ਤੇ ਗੁਰ-ਉਸਤਤਿ ਵਿਚ ਇਹ 'ਵਾਰ' ਉਚਾਰੀਓ ਨੇ।

## ਉਥਾਨਕਾ (ਮੈਕਾਲਿਫ਼ ਤੇ ਸ਼ਬਦਾਰਥ ਅਨੁਸਾਰ)

ਪਰ, ਮਿਸਟਰ ਮੈਕਾਲਿਫ਼ ਨੇ ਨਵੀਂ ਵਿਚਾਰ ਵਿਚ ਇਹ ਸਾਖੀ ਗੁਰੂ ਅੰਗਦ ਸਾਹਿਬ ਦੇ ਸਮੇ ਦੀ ਦੱਸੀ ਹੈ। ਇਸ ਦੀ ਪ੍ਰੋੜ੍ਹਤਾ ਵਿਚ ਉਹ ਲਿਖਦੇ ਹਨ ਕਿ ਅਸਾਂ ਗਿਆਨੀ ਸਰਦੂਲ ਸਿੰਘ ਤੇ ਗਿਆਨੀ ਧਿਆਨ ਸਿੰਘ ਤੋਂ ਇਹ ਖ਼ਿਆਲ ਲਿਆ ਹੈ।

'ਸ਼ਬਦਾਰਥ' ਦੇ ਲਿਖਾਰੀ ਭੀ ਲਿਖਦੇ ਹਨ ਕਿ ਮਰਦਾਨੇ ਦੀ ਔਲਾਦ ਵਿਚ ਸੱਤਾ ਤੇ ਬਲਵੰਡ ਦੋ ਭਰਾ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ, ਲੜਕੀ ਦੀ ਸ਼ਾਦੀ 'ਤੇ ਵੈਸਾਖੀ ਦੀ ਚੜ੍ਹਤ ਮਿਲੀਓ ਨੇ, ਥੋੜ੍ਹੀ ਸੀ, ਰੁੱਸ ਗਏ। ਭਾਈ ਲੱਧਾ ਜੀ ਦੀ ਸਿਫ਼ਾਰਸ਼ 'ਤੇ ਫੇਟਾ ਦੂਰ ਹੋਇਆ ਤੇ ਉਹਨਾਂ ਨੇ ਗੁਰੂ ਸਾਹਿਬ ਦੀ ਉਸਤਤਿ ਵਿਚ ਇਹ 'ਵਾਰ' ਉਚਾਰੀ। ਇਹ ਡੂੰਮ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਤਕ ਜੀਊਂਦੇ ਰਹੇ, ਹਰੇਕ ਗੁਰੂ ਦੀ ਗੱਦੀ-ਨਸ਼ੀਨੀ ਦੇ ਵੇਲੇ ਉਸਤਤਿ ਦੀ ਪਉੜੀ ਰਚਦੇ ਰਹੇ। 'ਸ਼ਬਦਾਰਥ' ਵਾਲੇ ਤਾਂ ਇਕ ਕਦਮ ਹੋਰ ਅਗਾਂਹ ਲੰਘ ਗਏ ਹਨ ਕਿ ਜੋ ਪਉੜੀ ਉਹਨਾਂ ਗੁਰੂ ਹਰਿਗੋਬਿੰਦ ਸਾਹਿਬ

ਦੀ ਗੱਦੀ-ਨਸ਼ੀਨੀ ਵੇਲੇ ਉਚਾਰੀ, ਉਹ ਸ਼ਹਿਰ ਰਾਵਲਪਿੰਡੀ ਦੀ ਧਰਮਸਾਲਾ ਭਾਈ ਬੂਟਾ ਸਿੰਘ ਵਿਚ ਇਕ ਪੁਰਾਤਨ 'ਬੀੜ' ਵਿਚ ਦਰਜ ਹੈ।

## ਇਕ ਹੋਰ ਝੰਬੇਲਾ

ਮਿਸਟਰ ਮੈਕਾਲਿਫ਼ ਨੇ ਇਕ ਹੋਰ ਝੰਬੇਲਾ ਭੀ ਪਾ ਦਿੱਤਾ ਹੈ। ਲਿਖਦਾ ਹੈ ਕਿ ਇਹ 'ਵਾਰ' ਬਲਵੰਡ ਨੇ ਗੁਰੂ ਅੰਗਦ ਸਾਹਿਬ ਤੋਂ ਮਾਫ਼ੀ ਮਿਲਣ 'ਤੇ ਲਿਖੀ ਸੀ, ਝਗੜਾ ਹੈ ਹੀ ਬਲਵੰਡ ਦਾ ਸੀ। ਸੱਤੇ ਨੇ ਅਖ਼ੀਰਲੀਆਂ ੩ ਪਉੜੀਆਂ ਗੁਰੂ ਅਰਜਨ ਸਾਹਿਬ ਦੇ ਸਮੇ ਲਿਖੀਆਂ, ਕੇਵਲ ਇਸ ਵਾਸਤੇ ਕਿ ਪੰਜਾਂ ਗੁਰੂਆਂ ਦੀ ਉਸਤਤਿ ਮੁਕੰਮਲ ਹੋ ਜਾਏ ਤੇ ਇਹ 'ਵਾਰ' ਬੀੜ ਵਿਚ ਚੜ੍ਹਾਈ ਜਾ ਸਕੇ। ਇਸ 'ਵਾਰ' ਦੀ ਪੰਜਵੀਂ ਪਉੜੀ ਦਾ ਅਰਥ ਕਰਨ ਲੱਗਿਆਂ ਤੁਕ 'ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ' ਬਾਰੇ ਮੈਕਾਲਿਫ਼ ਨੋਟ ਲਿਖਦਾ ਹੈ ਕਿ ਇੱਥੇ ਬਲਵੰਡ ਆਪਣੇ ਆਪ ਨੂੰ ਫਿਟਕਾਰ ਪਾਂਦਾ ਹੈ, ਸੋ ਮੈਕਾਲਿਫ਼ ਦੇ ਖ਼ਿਆਲ ਅਨੁਸਾਰ ਪਹਿਲੀਆਂ ਪੰਜ ਪਉੜੀਆਂ ਬਲਵੰਡ ਨੇ ਉਚਾਰੀਆਂ ਤੇ ਝਗੜਾ ਭੀ ਇਸੇ ਨਾਲ ਹੋਇਆ ਸੀ। ਸ਼ਬਦਾਰਥ ਵਾਲਿਆਂ ਨੇ ਇਹ ਨਿਰਣਾ ਨਹੀਂ ਕੀਤਾ ਕਿ ਕਿਸ ਕਿਸ ਨੇ ਕਿਹੜੀ ਕਿਹੜੀ ਪਉੜੀ ਉਚਾਰੀ। ਆਖ਼ਿਰ ਦੋਵੇਂ ਇਕੱਠੇ ਤਾਂ ਇੱਕੋ ਚੀਜ਼ ਦੇ ਕਰਤਾ ਨਹੀਂ ਸਨ ਹੋ ਸਕਦੇ।

## ਦੋਹਾਂ ਦੀ ਵਿਚਾਰ ਦਾ ਸਿੱਟਾ

ਇਹਨਾਂ ਉੱਪਰ-ਦੱਸੇ ਸੱਜਣਾਂ ਦੀ ਸਾਰੀ ਵਿਚਾਰ ਦਾ ਸਿੱਟਾ ਇਉਂ ਹੈ:

(੧) ਬਲਵੰਡ ਤੇ ਸੱਤਾ ਮਰਦਾਨੇ ਦੀ ਔਲਾਦ ਵਿਚੋਂ ਸਨ—(ਸ਼ਬਦਾਰਥ)।

(੨) ਗੁਰੂ ਅੰਗਦ ਸਾਹਿਬ ਨਾਲ ਇਹ ਨਰਾਜ਼ ਹੋਏ ਸਨ—(ਮੈਕਾਲਿਫ਼ ਤੇ ਸ਼ਬਦਾਰਥ)।

(੩) ਭਾਈ ਲੱਧਾ ਜੀ ਦੀ ਰਾਹੀਂ ਗੁਰੂ ਅੰਗਦ ਸਾਹਿਬ ਤੋਂ ਹੀ ਮਾਫ਼ੀ ਮਿਲੀ ਸੀ।

(੪) ਪਹਿਲੀਆਂ ਪੰਜ ਪਉੜੀਆਂ ਗੁਰੂ ਅੰਗਦ ਸਾਹਿਬ ਦੇ ਸਾਹਮਣੇ ਦੋਹਾਂ ਨੇ ਉਚਾਰੀਆਂ—(ਸ਼ਬਦਾਰਥ)।

(੫) ਪਿਛਲੀਆਂ ੩ ਪਉੜੀਆਂ ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ

ਅਰਜਨ ਸਾਹਿਬ ਦੀ ਗੁਰਿਆਈ ਵੇਲੇ ਇਹਨਾਂ ਨੇ ਉਚਾਰੀਆਂ—(ਸ਼ਬਦਾਰਥ)।

(੬) ਗੁਰੂ ਹਰਿਗੋਬਿੰਦ ਸਾਹਿਬ ਦੀ ਉਸਤਤਿ ਵਾਲੀ ਪਉੜੀ ਦਰਜ ਹੋਣੋ ਰਹਿ ਗਈ ਹੈ—(ਸ਼ਬਦਾਰਥ)।

(੭) ਪਹਿਲੀਆਂ ਪੰਜ ਪਉੜੀਆਂ ਬਲਵੰਡ ਨੇ ਉਚਾਰੀਆਂ, ਝਗੜਾ ਇੱਸੇ ਨਾਲ ਸੀ। ਸੱਤੇ ਨੇ ਤਾਂ ਗੁਰੂ ਅਰਜਨ ਸਾਹਿਬ ਦੇ ਵੇਲੇ ਇਸ 'ਵਾਰ' ਨੂੰ ਮੁਕੰਮਲ ਕਰਨ ਵਾਸਤੇ ੩ ਪਉੜੀਆਂ ਉਚਾਰੀਆਂ—(ਮੈਕਾਲਿਫ਼)।

(੮) ਬਲਵੰਡ ਤੇ ਸੱਤੇ ਦੀ ਲੜਕੀ ਦੀ ਸ਼ਾਦੀ ਸਮੇ ਇਹ ਨਰਾਜ਼ਗੀ ਹੋਈ। ਪਰ ਦੋਹਾਂ ਵਿਚੋਂ ਲੜਕੀ ਕਿਸ ਦੀ ਸੀ ? ਇਹ ਕਿਸੇ ਨੇ ਭੀ ਨਹੀਂ ਲਿਖਿਆ। ਹਾਂ, ਮੈਕਾਲਿਫ਼ ਦੇ ਇਹ ਲਿਖਣ ਤੋਂ ਕਿ ਝਗੜਾ ਬਲਵੰਡ ਨਾਲ ਸੀ, ਇਹ ਅੰਦਾਜ਼ਾ ਲੱਗ ਸਕਦਾ ਹੈ ਕਿ ਲੜਕੀ 'ਬਲਵੰਡ' ਦੀ ਸੀ।

ਇਹਨਾਂ ਖ਼ਿਆਲਾਂ ਨੂੰ ਇਕ ਇਕ ਕਰ ਕੇ ਵਿਚਾਰਨ ਦੀ ਲੋੜ ਹੈ।

## (੨) ਗੁਰੂ ਅੰਗਦ ਸਾਹਿਬ ਨਾਲ ਨਰਾਜ਼ਗੀ

ਸਾਖੀ ਅਨੁਸਾਰ ਬਲਵੰਡ ਜਾਂ ਸੱਤੇ ਦੀ ਲੜਕੀ ਦੀ ਸ਼ਾਦੀ ਦੇ ਮੌਕੇ 'ਤੇ ਨਰਾਜ਼ਗੀ ਹੋਈ ਸੀ। ਇਹਨਾਂ ਵਿਚੋਂ ਜਿਸ ਧਿਰ ਦੀ ਭੀ ਲੜਕੀ ਸੀ, ਵਿਆਹੁਣ-ਜੋਗ ਲੜਕੀ ਦੀ ਉਮਰ ਜੇ ੧੬ ਸਾਲ ਮਿਥੀ ਜਾਏ, ਤੇ ਜੇ ਇਹ ਲੜਕੀ ਭੀ ਸੀ ਪਲੇਠੀ ਦੀ, ਤਾਂ ਜੇ ਲੜਕੀ ਦੇ ਪਿਤਾ ਦੀ ਉਮਰ ਲੜਕੀ ਦੇ ਜੰਮਣ ਵੇਲੇ ਘੱਟ ਤੋਂ ਘੱਟ ੨੦ ਸਾਲ ਮਿਥ ਲਈ ਜਾਏ, ਤਾਂ ਲੜਕੀ ਦੇ ਪਿਤਾ ਦੀ ਉਮਰ ੩੬ ਸਾਲ ਹੋਣੀ ਚਾਹੀਦੀ ਹੈ।

ਰੁੱਸਣ ਦਾ ਕਾਰਨ ਇਹ ਸੀ ਕਿ ਵਿਆਹ ਵਾਸਤੇ ਜਿਤਨੀ ਕੁ ਮਾਇਆ ਇਹਨਾਂ ਨੂੰ ਚਾਹੀਦੀ ਸੀ, ਉਤਨੀ ਗੁਰੂ-ਦਰ ਤੋਂ ਇਹਨਾਂ ਨੂੰ ਮਿਲ ਨਾ ਸਕੀ। ਸਾਖੀ ਅਨੁਸਾਰ, ਵੈਸਾਖੀ ਦੇ ਪੁਰਬ ਸਮੇ ਦੀ ਸਾਰੀ ਚੜ੍ਹਤ ਭੀ ਇਹਨਾਂ ਲਈ ਕਾਫ਼ੀ ਨਾ ਹੋ ਸਕੀ। ਇਹ ਰੁੱਸ ਕੇ ਚਲੇ ਗਏ, ਸਤਿਗੁਰੂ ਜੀ ਮਨਾਉਣ ਗਏ, ਪਰ ਨਾ ਆਏ ! ਇਹਨਾਂ ਨੂੰ ਮਾਣ ਸੀ ਕਿ ਜਿੱਥੇ ਭੀ ਜਾ ਕੇ ਕੀਰਤਨ ਕਰਾਂਗੇ, ਰੋਜ਼ੀ ਕਮਾ ਲਵਾਂਗੇ। ਰੁਸੇਵੇਂ ਦਾ ਕਾਰਨ ਵਿਆਹ ਲਈ ਲੋੜੀਂਦੀ ਮਾਇਆ ਦਾ ਨਾ ਮਿਲਣਾ ਹੀ ਸੀ। ਜੇ ਉਹਨਾਂ ਨੂੰ ਮਾਇਆ ਮਿਲ ਜਾਂਦੀ ਤਾਂ ਰੁੱਸਣ ਦੀ ਲੋੜ ਨਾ ਪੈਂਦੀ।

## ਇਸ ਸਾਖੀ ਅਨੁਸਾਰ ਸੰਸੇ

ਜੇ ਇਸ ਸਾਖੀ ਦੇ ਡੂੰਘ ਵਿਚ ਗਹੁ ਨਾਲ ਜਾਈਏ ਤਾਂ ਹੇਠ-ਲਿਖੇ ਸੰਸੇ ਉਠਦੇ ਹਨ :

(ੳ) ਕੀ ਸੱਚ-ਮੁੱਚ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਇਤਨੀ ਭੇਟਾ ਭੀ ਨਹੀਂ ਸੀ ਆਉਂਦੀ ਕਿ ਉਹ ਗੁਰੂ-ਦਰ ਦੇ ਕੀਰਤਨੀਆਂ ਦੀ ਮਾਮੂਲੀ ਜਿਹੀ ਲੋੜ ਭੀ ਪੂਰੀ ਨਾ ਕਰ ਸਕੇ ?

(ਅ) ਬਲਵੰਡ ਤੇ ਸੱਤੇ ਦਾ ਰੁਜ਼ਗਾਰ ਸਤਿਗੁਰੂ ਜੀ ਦੇ ਦਰ 'ਤੇ ਕੀਰਤਨ ਕਰਨਾ ਹੀ ਸੀ, ਉਹਨਾਂ ਦੀਆਂ ਮਾਇਕ ਲੋੜਾਂ ਉਸੇ ਦਰ ਤੋਂ ਹੀ ਪੂਰੀਆਂ ਹੋਣੀਆਂ ਸਨ। ਇਹ ਗੱਲ ਅਨ-ਹੋਣੀ ਜਾਪਦੀ ਹੈ ਕਿ ਸਤਿਗੁਰੂ ਜੀ ਨੇ ਕਿਸੇ ਖ਼ਾਸ ਇਕ ਦਿਨ ਦੀ ਹੀ ਭੇਟਾ ਦੇਣ ਦਾ ਇਕਰਾਰ ਕੀਤਾ ਹੋਵੇ, ਭਾਵੇਂ ਉਸ ਦਿਨ ਵਿਚ ਉਨ੍ਹਾਂ ਦੀ ਲੋੜ ਪੂਰੀ ਹੋਵੇ ਭਾਵੇਂ ਨਾ ਹੋਵੇ। ਉਹਨਾਂ ਦੀ ਥੁੜ ਪੂਰੀ ਨਾ ਹੋਣ ਕਰਕੇ ਕਿਸੇ ਹੋਰ ਜ਼ਬਾਨੀ ਢਾਰਸ ਦੇ ਆਸਰੇ ਉਨ੍ਹਾਂ ਨੂੰ ਮਨਾਣ ਜਾਣਾ ਵਿਅਰਥ ਜਾਪਦਾ ਹੈ।

## ਇਕ ਹੋਰ ਮਿੱਥ

ਕਈ ਇਤਿਹਾਸਕਾਰ ਲਿਖਦੇ ਹਨ ਕਿ ਜਦੋਂ ਬਲਵੰਡ ਤੇ ਸੱਤੇ ਨੇ ਲੜਕੀ ਦੇ ਵਿਆਹ ਲਈ ਮਾਇਆ ਮੰਗੀ, ਤਾਂ ਸਤਿਗੁਰੂ ਜੀ ਨੇ ਕਿਹਾ ਕਿ ਦੋ ਮਹੀਨਿਆਂ ਨੂੰ ਵੈਸਾਖੀ ਦੇ ਮੇਲੇ 'ਤੇ ਪਰਬੰਧ ਕਰ ਦਿਆਂਗੇ। ਪਰ, ਰਬਾਬੀ ਇਸ ਗੱਲ ਤੋਂ ਰੁੱਸ ਗਏ ਕਿ ਹੁਣੇ ਹੀ ਕਿਉਂ ਨਹੀਂ ਪਰਬੰਧ ਕੀਤਾ ਜਾਂਦਾ। ਇਹ ਖ਼ਿਆਲ ਬਹੁਤ ਕੱਚਾ ਜਿਹਾ ਹੈ। ਹਰੇਕ ਮਨੁੱਖ, ਜਿਸ ਨੂੰ ਆਪਣੀ ਹੱਥੀਂ ਨੌਕਰੀ ਜਾਂ ਮਜ਼ਦੂਰੀ ਆਦਿਕ ਨਾਲ ਰੋਜ਼ੀ ਕਮਾਉਣੀ ਪੈਂਦੀ ਹੈ, ਆਪਣੇ ਅੰਦਰ ਧਿਆਨ ਮਾਰ ਕੇ ਵੇਖ ਲਵੇ ਕਿ ਕੀ ਇਸ ਸਾਧਾਰਨ ਜਿਹੀ ਗੱਲ ਪਿੱਛੇ ਉਹ ਆਪਣੇ ਰੁਜ਼ਗਾਰ ਦੇ ਵਸੀਲੇ ਨਾਲ ਇਸ ਤਰ੍ਹਾਂ ਤੋੜ-ਵਿਛੋੜੇ ਕਰ ਸਕਦਾ ਹੈ ? ਹਾਂ, ਸੱਤਾ ਤੇ ਬਲਵੰਡ ਇਹ ਤਦੋਂ ਹੀ ਕਰ ਸਕਦੇ ਸਨ, ਜੇ :

(੧) ਉਹਨਾਂ ਨੂੰ ਦੋ ਮਹੀਨੇ ਵਿਚ ਭੀ ਲੋੜੀਂਦੀ ਮਾਇਆ ਮਿਲਣ ਦੀ ਆਸ ਨਹੀਂ ਸੀ; ਤੇ

(੨) ਕਿਸੇ ਹੋਰ ਪਾਸੇ ਵਲੋਂ ਉਹਨਾਂ ਨੂੰ ਚੁੱਕ ਸੀ, ਜਾਂ ਆਸ ਸੀ ਕਿ ਇਸ ਗੁਰੂ ਨੂੰ ਛੱਡ ਕੇ ਇਨ੍ਹਾਂ ਵਰਗੇ ਕਿਸੇ ਹੋਰ ਪਾਸ ਚੱਲ ਕੇ ਕੀਰਤਨ ਕਰਨਗੇ।

(੩) ਇਹ 'ਚੁੱਕ' ਜਾਂ 'ਆਸ' ਭੀ ਤਾਂ ਹੀ ਸੰਭਵ ਹੋ ਸਕਦੀ ਸੀ, ਜੇ ਸਤਿਗੁਰੂ ਜੀ ਦਾ ਕੋਈ ਵਿਰੋਧੀ ਹੋਵੇ, ਜੋ ਗੁਰਿਆਈ ਦੀ ਗੱਦੀ ਦਾ ਸ਼ਰੀਕ ਹੋਵੇ; ਤੇ

(੪) ਜਿਸ ਗੁਰੂ ਨਾਲ ਰੁੱਸੇ ਸਨ ਉਹ ਅਜੇ ਨਵੇਂ ਨਵੇਂ ਹੀ ਗੱਦੀ 'ਤੇ ਬੈਠੇ ਹੋਣ; ਤੇ

(੫) ਉਹਨਾਂ ਦਾ ਆਪਣਾ ਜੀਵਨ ਅਜੇ ਇਤਨਾ ਉੱਘਾ ਨਾ ਹੋਇਆ ਹੋਵੇ, ਜਿਸ ਦਾ ਡੂੰਘਾ ਪ੍ਰਭਾਵ ਸੱਤੇ ਤੇ ਬਲਵੰਡ ਦੇ ਮਨ ਉੱਤੇ ਇਤਨਾ ਪੈ ਸਕਦਾ ਕਿ ਉਹ ਮਾਇਆ ਦੀ ਥੁੜ ਵਿਚ ਭੀ ਤੋੜ-ਵਿਛੋੜੇ ਨਾ ਕਰਦੇ।

(੬) ਉਮਰ ਦਾ ਭੀ ਬੜਾ ਅਸਰ ਪੈਂਦਾ ਹੈ। ਵਡੇਰੀ ਉਮਰ ਦੇ ਅੱਗੇ ਸਹਿਜ-ਸੁਭਾਇ ਸਿਰ ਨਿਉਂ ਜਾਂਦਾ ਹੈ, ਤੇ ਜਿਨ੍ਹਾਂ ਦਾ ਰੋਜ਼ੀ ਦਾ ਸਵਾਲ ਭੀ ਹੋਵੇ, ਉਹ ਤਾਂ ਮਾਮੂਲੀ ਜਿਹੀ ਗੱਲ ਤੋਂ ਆਕੀ ਹੋ ਹੀ ਨਹੀਂ ਸਕਦੇ! ਕੀ ਗੁਰੂ ਅੰਗਦ ਸਾਹਿਬ ਦੀ ਉਮਰ ਇਸ ਘਟਨਾ ਵੇਲੇ ਲੜਕੀ ਦੇ ਪਿਉ ਰਬਾਬੀ ਦੀ ਉਮਰ ਨਾਲੋਂ ਕਾਫ਼ੀ ਘੱਟ ਸੀ ਕਿ ਉਹ ਸਾਦਾ ਜਿਹੀ ਗੱਲ ਤੋਂ ਭੀ ਅੱਗੋ ਬੋਲ ਪਿਆ ?

(੭) ਇਕ ਗੱਲ ਹੈਰਾਨੀ ਵਾਲੀ ਹੋਰ ਹੈ। ਜੇ ਸੱਤਾ ਬਲਵੰਡ ਭਾਈ ਮਰਦਾਨੇ ਦੀ ਔਲਾਦ ਵਿਚੋਂ ਸਨ, ਤਾਂ ਇਤਨੇ ਖਰ੍ਹਵੇ ਹੋ ਕੇ ਸਤਿਗੁਰੂ ਜੀ ਨਾਲੋਂ ਤੋੜਨ ਵੇਲੇ ਇਹ ਭੀ ਖ਼ਿਆਲ ਉਹਨਾਂ ਨੂੰ ਨਾ ਆਇਆ ਕਿ ਉਹਨਾਂ ਦੇ ਬਜ਼ੁਰਗ ਨੇ ਆਪਣੀ ਸਾਰੀ ਉਮਰ ਗੁਰੂ ਨਾਨਕ ਸਾਹਿਬ ਨਾਲ ਗੁਜ਼ਾਰੀ ? ਅਜੇ ਕੋਈ ਲੰਮੀ ਵਿੱਥ ਨਹੀਂ ਸੀ ਪਈ, ਗੁਰੂ ਦੀ ਅਜੇ ਇਹ ਦੂਜੀ ਪੀੜ੍ਹੀ ਸੀ। ਤੋੜੀ ਭੀ ਕਿਸ ਗੱਲੋਂ ? ਭਲਾ, ਘਰਾਂ ਵਿਚ ਕਈ ਕਾਰਨਾਂ ਕਰਕੇ ਮਿਥੇ ਹੋਏ ਵਿਆਹ ਵੀ ਕਈ ਵਾਰੀ ਸਾਲ ਸਾਲ ਛੇ ਛੇ ਮਹੀਨੇ ਪਿਛੇਤਰੇ ਨਹੀਂ ਕਰਨੇ ਪੈਂਦੇ ?

(੮) ਫੇਰ ਜਿਸ ਦਰ 'ਤੇ ਹਿੰਦੁਸਤਾਨ ਦਾ ਮੁਗ਼ਲ ਬਾਦਸ਼ਾਹ ਭੀ ਆ ਕੇ ਨਿਵੇਂ, ਉਸ ਅੱਗੇ ਗ਼ਰੀਬ ਮਿਰਾਸੀਆਂ ਦਾ ਕੁਬੋਲ ਬੋਲਣ ਦੀ ਹਿੰਮਤ ਕਰ ਲੈਣਾ ਇਕ ਬੜੀ ਅਸਚਰਜ ਗੱਲ ਹੈ। ਸੋ, ਜੇ ਇਹ ਘਟਨਾ ਸੱਚ-ਮੁੱਚ ਗੁਰੂ ਅੰਗਦ ਸਾਹਿਬ ਦੇ ਵੇਲੇ ਹੀ ਹੋਈ ਸੀ, ਤਾਂ ਹਮਾਯੂੰ ਬਾਦਸ਼ਾਹ ਦੇ ਆਉਣ ਤੋਂ ਪਹਿਲਾਂ ਹੀ ਹੋ ਗਈ ਹੋਵੇਗੀ। ਹਮਾਯੂੰ ਨੂੰ ਸ਼ੇਰ ਸ਼ਾਹ ਤੋਂ ਸੰਨ ੧੫੪੦ ਵਿਚ ਹਾਰ ਹੋਈ ਸੀ, ਤੇ ਗੁਰੂ ਅੰਗਦ ਸਾਹਿਬ ਪਾਸ ਖਡੂਰ ਸਾਹਿਬ ਆਇਆ।

## ਗੁਰੂ ਅੰਗਦ ਸਾਹਿਬ ਬਾਰੇ

ਆਉ ਹੁਣ ਇਹ ਸਾਰੇ ਸੰਸੇ ਨਿਵਿਰਤ ਕਰਨ ਲਈ ਗੁਰੂ ਅੰਗਦ ਸਾਹਿਬ ਦੇ ਜੀਵਨ ਨੂੰ ਗਹੁ ਨਾਲ ਚੇਤੇ ਕਰੀਏ।

ਸਤਿਗੁਰੂ ਨਾਨਕ ਦੇਵ ਜੀ ਨੇ ਬਾਬਾ ਲਹਿਣਾ ਜੀ ਨੂੰ ਘੱਟ ਤੋਂ ਘੱਟ ੭ ਸਾਲ ਚੰਗੀ ਤਰ੍ਹਾਂ ਇਸ ਨਵੇਂ ਜੀਵਨ ਤੇ ਜ਼ਿੰਮੇਵਾਰੀ ਲਈ ਤਿਆਰ ਕੀਤਾ।

## ਕੋਈ ਵਿਰੋਧੀ ਨਹੀਂ ਸੀ

ਕਈ ਵਾਰ ਪਰਖਿਆ। ਜਦੋਂ ਕਸਵੱਟੀ 'ਤੇ ਹਰ ਵਾਰੀ ਖਰੇ ਸਾਬਤ ਹੁੰਦੇ ਰਹੇ, ਤਾਂ ਸਤੰਬਰ ੧੫੩੯ ਵਿਚ ਗੁਰਿਆਈ ਦਿੱਤੀ। ਬਾਬਾ ਲਹਿਣਾ ਜੀ ਦਾ ਜੀਵਨ ਇਤਨਾ ਉੱਚਾ ਬਣਿਆ ਕਿ ਗੁਰੂ ਨਾਨਕ ਦੇਵ ਜੀ ਆਪ ਇਹਨਾਂ ਅੱਗੇ ਨਿਵੇਂ। ਇਸ ਵੇਲੇ ਬਾਬਾ ਲਹਿਣਾ ਜੀ ਦੀ ਉਮਰ ੩੫ ਸਾਲ ਤੋਂ ਵਧੀਕ ਸੀ, ਕਿਉਂਕਿ ਇਹਨਾਂ ਦਾ ਜਨਮ ਅਪ੍ਰੈਲ ਸੰਨ ੧੫੦੪ ਵਿਚ ਹੋਇਆ ਸੀ। ਇਹ ਠੀਕ ਹੈ ਕਿ ਗੁਰੂ ਨਾਨਕ ਸਾਹਿਬ ਦੀ ਪਰਖ-ਕਸਵੱਟੀ 'ਤੇ ਉਹਨਾਂ ਦੇ ਸਾਹਿਬਜ਼ਾਦੇ ਪੂਰੇ ਨਾ ਉਤਰ ਸਕੇ। ਪਰ, ਇਸ ਦਾ ਇਹ ਭਾਵ ਨਹੀਂ ਕਿ ਬਾਬਾ ਸਿਰੀ ਚੰਦ ਜੀ ਕੋਈ ਸਾਧਾਰਨ ਜਿਹੇ ਬੰਦੇ ਸਨ। ਬਾਬਾ ਜੀ ਨੇ ਆਪਣੀ ਸਾਰੀ ਉਮਰ ਬੰਦਗੀ ਵਿਚ ਗੁਜ਼ਾਰੀ ਤੇ ਗੁਰੂ ਸਾਹਿਬ ਦੀ ਕਦੇ ਭੀ ਕੋਈ ਵਿਰੋਧਤਾ ਨਾ ਕੀਤੀ।

## ਕੋਈ ਥੁੜ ਨਹੀਂ ਸੀ

ਇਤਿਹਾਸ ਵਿਚ ਕਿਤੇ ਇਹ ਜ਼ਿਕਰ ਭੀ ਨਹੀਂ ਆਉਂਦਾ ਕਿ ਗੁਰੂ ਅੰਗਦ ਸਾਹਿਬ ਦੇ ਲੰਗਰ ਵਿਚ ਕਦੇ ਥੁੜ ਆਈ ਹੋਵੇ, ਸਗੋਂ ਗੁਰਿਆਈ ਤੋਂ ਅਗਲੇ ਹੀ ਸਾਲ ਹਿੰਦੁਸਤਾਨ ਦੇ ਬਾਦਸ਼ਾਹ ਹਮਾਯੂੰ ਦਾ ਉਹਨਾਂ ਪਾਸ ਸੁਆਲੀ ਹੋ ਕੇ ਆਉਣਾ ਦੱਸਦਾ ਹੈ ਕਿ ਗੁਰੂ ਅੰਗਦ ਸਾਹਿਬ ਦਾ ਤੇਜ-ਪ੍ਰਤਾਪ ਭੀ ਗੁਰੂ ਨਾਨਕ ਸਾਹਿਬ ਜੈਸਾ ਹੀ ਸੀ।

## ਕੋਈ ਸ਼ਰੀਕ ਨਹੀਂ ਸੀ

ਗੁਰਿਆਈ ਦੇ ਮਾਮਲੇ ਵਿਚ ਗੁਰੂ ਅੰਗਦ ਸਾਹਿਬ ਦਾ ਕੋਈ ਸ਼ਰੀਕ ਨਹੀਂ ਸੀ, ਜਿੱਥੇ ਸੱਤਾ ਤੇ ਬਲਵੰਡ ਇਨ੍ਹਾਂ ਤੋਂ ਮੂੰਹ ਫੇਰ ਕੇ ਜਾ ਸਕਦੇ ਸਨ। ਗੁਰਿਆਈ ਬਾਰੇ ਕੋਈ ਸ਼ਰੀਕਾ ਨਾ ਹੋਣ ਕਰਕੇ ਸੱਤੇ ਬਲਵੰਡ ਨੂੰ ਕਿਤੋਂ ਚੁੱਕ ਭੀ ਨਹੀਂ ਸੀ।

## ਬਾਬਾ ਲਹਿਣਾ ਜੀ ਦੀ ਘਾਲ

ਗੁਰੂ ਅੰਗਦ ਸਾਹਿਬ ਦੀ ਗੁਰੂ ਨਾਨਕ ਸਾਹਿਬ ਦੇ ਵੇਲੇ ਦੀ ੭ ਸਾਲ ਦੀ ਘਾਲੀ ਹੋਈ ਘਾਲ ਇਹਨਾਂ ਨੂੰ ਗੁਰੂ ਨਾਨਕ ਸਾਹਿਬ ਦੇ ਵੇਲੇ ਹੀ ਇਤਨਾ ਉੱਚਾ ਕਰ ਗਈ ਸੀ ਕਿ ਕਿਸੇ ਨੂੰ ਭੀ ਇਸ ਬਾਰੇ ਕੋਈ ਸ਼ੱਕ ਨਹੀਂ ਸੀ ਪੈ ਸਕਦਾ। ਸੋ, ਸੱਤੇ ਤੇ ਬਲਵੰਡ ਨੂੰ ਇਹ ਆਸ ਕਦੇ ਨਹੀਂ ਹੋ ਸਕਦੀ ਸੀ ਕਿ ਇਹਨਾਂ ਤੋਂ ਮੂੰਹ ਮੋੜ ਕੇ ਸਿਖ-ਸੰਗਤਾਂ ਵਿਚ ਕਿਤੇ ਭੀ ਆਦਰ-ਮਾਣ ਪਾ ਸਕਦੇ ਜਾਂ ਰੋਜ਼ੀ ਕਮਾ ਸਕਦੇ।

## ਛੋਟੀ ਵੱਡੀ ਉਮਰ

ਇਤਨੇ ਉੱਚੇ ਆਤਮਕ ਜੀਵਨ ਦੇ ਹੁੰਦਿਆਂ, ਛੋਟੀ ਵੱਡੀ ਉਮਰ ਦਾ ਸਵਾਲ ਉੱਠਦਾ ਹੀ ਨਹੀਂ, ਪਰ ਉਮਰੋਂ ਭੀ ਗੁਰੂ ਅੰਗਦ ਸਾਹਿਬ ਛੋਟੇ ਨਹੀਂ ਸਨ; ਹਮਾਯੂੰ ਦੇ ਆਉਣ ਵੇਲੇ ਸਤਿਗੁਰੂ ਅੰਗਦ ਸਾਹਿਬ ਦੀ ਉਮਰ ੩੬ ਸਾਲ ਤੋਂ ਵਧੀਕ ਸੀ।

ਸੋ, ਕਿਤੇ ਭੀ ਕੋਈ ਐਸੀ ਗੁੰਜਾਇਸ਼ ਨਹੀਂ ਦਿੱਸਦੀ, ਜਿਸ ਦਾ ਆਸਰਾ ਲੈ ਕੇ ਇਹ ਮੰਨਿਆ ਜਾ ਸਕੇ ਕਿ ਬਲਵੰਡ ਤੇ ਸੱਤਾ ਗੁਰੂ ਅੰਗਦ ਸਾਹਿਬ ਦੇ ਵੇਲੇ ਰੁੱਸੇ ਸਨ।

ਜਦੋਂ ਅਸੀ ਇਹ ਸੁਣਦੇ ਪੜ੍ਹਦੇ ਹਾਂ ਕਿ ਭਾਈ ਮਰਦਾਨੇ ਜੀ ਦੀ ਔਲਾਦ ਵਿਚ ਹੋਏ ਸੱਤੇ ਤੇ ਬਲਵੰਡ ਨੇ ਗੁਰੂ ਅੰਗਦ ਸਾਹਿਬ ਤੋਂ ਇਕ ਨਿੱਕੀ ਜਿਹੀ ਗੱਲ ਪਿੱਛੇ ਮੂੰਹ ਮੋੜਿਆ ਸੀ, ਤਾਂ ਇਹ ਗੱਲ ਉੱਕਾ ਹੀ ਨਿਰਮੂਲ ਜਾਪਦੀ ਹੈ। ਇਤਿਹਾਸਕ ਤੌਰ 'ਤੇ ਇਸ ਨੂੰ ਪਰਖ ਕੇ ਵੇਖ ਲਵੋ। ਅਸੀ ਇਹ ਦੱਸ ਆਏ ਹਾਂ ਕਿ ਇਹ ਆਕੀ-ਪੁਣਾ ਗੁਰਿਆਈ ਦੇ ਪਹਿਲੇ ਹੀ ਸਮੇ ਵਿਚ ਹੋ ਸਕਦਾ ਸੀ, ਜਦੋਂ ਗੁਰੂ ਦਾ ਤੇਜ-ਪ੍ਰਤਾਪ ਅਜੇ ਚਮਕਿਆ ਨਾ ਹੋਵੇ। ਭਾਈ ਮਰਦਾਨਾ ੧੫੨੧ ਵਿਚ ਅਜੇ ਜੀਉਂਦਾ ਸੀ, ਕਿਉਂਕਿ ਇਸ ਸਮੇ ਉਹ ਗੁਰੂ ਨਾਨਕ ਸਾਹਿਬ ਦੇ ਨਾਲ ਐਮਨਾਬਾਦ ਵਿਚ ਮੌਜੂਦ ਸੀ, ਜਦੋਂ ਬਾਬਰ ਨੇ ਹਮਲਾ ਕੀਤਾ। ਇਸ ਤੋਂ ਕੁਝ ਸਾਲ ਪਿਛੋਂ ਇਸ ਨੇ ਚੜ੍ਹਾਈ ਕੀਤੀ। ਗੁਰੂ ਨਾਨਕ ਦੇਵ ਜੀ ੧੫੩੯ ਵਿਚ ਜੋਤੀ ਜੋਤਿ ਸਮਾਏ। ਸੋ ਉਮਰੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਤਕਰੀਬਨ ਹਾਣੀ ਸਨ। ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤਿ ਸਮਾਣ ਵੇਲੇ ਵੱਡੇ ਸਾਹਿਬਜ਼ਾਦੇ ਬਾਬਾ ਸਿਰੀ ਚੰਦ ਜੀ ਦੀ ਉਮਰ ੪੨ ਸਾਲ ਦੇ ਕਰੀਬ ਸੀ।

ਸੋ, ਗੁਰੂ ਅੰਗਦ ਸਾਹਿਬ ਦੇ ਗੱਦੀ 'ਤੇ ਬੈਠਣ ਤੋਂ ਥੋੜ੍ਹਾ ਹੀ ਸਮਾ ਪਿੱਛੋਂ ਇਹ ਘਟਨਾ ਹੋਣ ਦੀ ਹਾਲਤ ਵਿਚ ਭਾਈ ਮਰਦਾਨੇ ਦੇ ਪੁੱਤਰਾਂ ਦੀ ਉਮਰ ਭੀ ਬਾਬਾ ਸਿਰੀ ਚੰਦ ਜੀ ਦੀ ਉਮਰ ਦੇ ਬਰਾਬਰ ਹੀ ਕਹੀ ਜਾ ਸਕਦੀ ਹੈ। ਜੇ ਬੜੀ ਖਿੱਚ-ਘਸੀਟ ਭੀ ਕਰੀਏ, ਤਾਂ ਭੀ ਮਸਾਂ ਇਹ ਮੰਨ ਸਕਾਂਗੇ ਕਿ ਸੱਤਾ ਤੇ ਬਲਵੰਡ ਭਾਈ ਮਰਦਾਨੇ ਦੇ (ਜੇ ਉਹ ਇਸੇ ਖ਼ਾਨਦਾਨ ਵਿਚੋਂ ਸਨ ਤਾਂ) ਪੋਤਰੇ ਹੋਣੇ ਹਨ। ਪਰ, ਜੇ ਇਹ ਗੱਲ ਠੀਕ ਹੁੰਦੀ ਤਾਂ ਹਰੇਕ ਇਤਿਹਾਸਕਾਰ ਅਸਾਨੀ ਨਾਲ ਲਿਖ਼ ਜਾਂਦਾ ਕਿ ਸੱਤਾ ਤੇ ਬਲਵੰਡ ਭਾਈ ਮਰਦਾਨੇ ਦੇ ਪੋਤਰੇ ਸਨ। ੧੫੩੯ ਤਕ ਗੁਰੂ ਨਾਨਕ ਦੇਵ ਜੀ ਪਾਸ ਭਾਈ ਮਰਦਾਨੇ ਦੇ ਪਿੱਛੋਂ ਉਸ ਦਾ ਪੁੱਤਰ ਕੀਰਤਨ ਕਰਦਾ ਰਿਹਾ। ਜੇ ਉਸ ਦੇ ਪੋਤਰੇ ਅਗਲੇ ਹੀ ਸਾਲ ਜਾਂ ਅਗਲੇ ੧੨ ਸਾਲ ਦੇ ਅੰਦਰ (ਗੁਰੂ ਅੰਗਦ ਸਾਹਿਬ ਦੇ ਜੋਤੀ ਜੋਤਿ ਸਮਾਣ ਦੇ ਸਮੇ ਤਕ) ਵਰ-ਜੋਗ ਕੰਨਿਆ ਦੇ ਪਿਓ ਹੋ ਸਕਦੇ ਹਨ ਤਾਂ ਇਹ ਭੀ ਮੰਨ਼ਣਾ ਪਏਗਾ ਕਿ ਇਹ ਪੋਤਰੇ ਭੀ ਗੁਰੂ ਨਾਨਕ ਸਾਹਿਬ ਦੇ ਪਾਸ ਕੀਰਤਨ ਕਰਦੇ ਰਹੇ। ਸੋ, ਇਤਨੀ ਛੇਤੀ ਇਹ ਪੋਤਰੇ ਗੁਰੂ ਨਾਨਕ ਸਾਹਿਬ ਦੇ ਦਰ ਤੋਂ ਮੂੰਹ ਨਹੀਂ ਸਨ ਮੋੜ ਸਕਦੇ।

ਅਸਲ ਗੱਲ ਇਹ ਹੈ ਕਿ ਭਾਈ ਬਲਵੰਡ ਤੇ ਸੱਤਾ ਭਾਈ ਮਰਦਾਨੇ ਦੀ ਔਲਾਦ ਵਿਚੋਂ ਨਹੀਂ ਸਨ। ਭਾਈ ਮਰਦਾਨਾ ਚੋਂਹਬੜ ਜਾਤ ਦਾ ਮਿਰਾਸੀ ਸੀ, ਤੇ ਸੱਤਾ ਤੇ ਬਲਵੰਡ ਮੋਖੜ ਜਾਤ ਦੇ ਮਿਰਾਸੀ।

## ਭਾਈ ਲਧਾ ਜੀ

ਇਤਿਹਾਸ ਵਿਚ ਇਹ ਗੱਲ ਮੰਨੀ-ਪ੍ਰਮੰਨੀ ਹੈ ਕਿ ਸੱਤੇ ਤੇ ਬਲਵੰਡ ਨੂੰ ਭਾਈ ਲੱਧਾ ਜੀ ਪਰਉਪਕਾਰੀ ਦੀ ਰਾਹੀਂ ਮਾਫ਼ੀ ਮਿਲੀ ਸੀ। ਭਾਈ ਲੱਧਾ ਜੀ ਦੀ ਸਿਫ਼ਾਰਸ਼ ਤਦੋਂ ਹੀ ਕਾਰਗਰ ਹੋ ਸਕਦੀ ਸੀ, ਜਦੋਂ ਉਹ ਆਪਣੇ ਜੀਵਨ ਦੀ ਰਾਹੀਂ ਉੱਘਾ ਹੋ ਕੇ ਗੁਰੂ-ਨਜ਼ਰਾਂ ਵਿਚ ਕਬੂਲ ਪੈ ਚੁਕਾ ਹੋਵੇ। ਜੇ ਭਾਈ ਲੱਧੇ ਜੀ ਦਾ ਉੱਚਾ ਜੀਵਨ ਗੁਰੂ ਅੰਗਦ ਸਾਹਿਬ ਦੇ ਸਮੇ ਉੱਘਾ ਹੋ ਚੁੱਕਾ ਹੁੰਦਾ ਤਾਂ ਭਾਈ ਗੁਰਦਾਸ ਜੀ ਇਹਨਾਂ ਦਾ ਨਾਮ ਗੁਰੂ ਅੰਗਦ ਸਾਹਿਬ ਦੇ ਸਿੱਖਾਂ ਦੀ ਫ਼ਰਿਸਤ ਵਿਚ ਲਿਖਦੇ। ਭਾਈ ਬੂੜਾ ਜੀ (ਬਾਬਾ ਬੁੱਢਾ ਜੀ) ਗੁਰੂ ਨਾਨਕ ਸਾਹਿਬ ਦੇ ਵੇਲੇ ਹੀ ਪਰਸਿੱਧ ਹੋ ਗਏ, ਉਹਨਾਂ ਦਾ ਨਾਮ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੇ ਸਿੱਖਾਂ ਵਿਚ ਲਿਖਿਆ ਹੈ, ਫਿਰ ਹੋਰ ਕਿਸੇ ਥਾਂ ਜ਼ਿਕਰ ਨਹੀਂ ਆਇਆ, ਪਰ ਬਾਬਾ ਜੀ ਨੇ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੀ ਤਿਲਕ ਦਿੱਤਾ ਸੀ। ਸੋ ਭਾਈ ਲੱਧਾ ਜੀ ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਪਰਸਿੱਧ

ਸਿਖ ਹੋਏ, ਗੁਰੂ ਅੰਗਦ ਸਾਹਿਬ ਦੇ ਵੇਲੇ ਦਾ ਇਤਿਹਾਸ ਇਹਨਾਂ ਤੋਂ ਵਾਕਿਫ਼ ਨਹੀਂ ਹੈ। ਭਾਈ ਗੁਰਦਾਸ ਜੀ ਨੇ ਇਹਨਾਂ ਦਾ ਨਾਮ ਗੁਰੂ ਅਰਜਨ ਸਾਹਿਬ ਦੇ ਸਿੱਖਾਂ ਦੀ ਫ਼ਰਿਸਤ ਵਿਚ ਦਿੱਤਾ ਹੈ।

## (੩) ਗੁਰੂ ਅਰਜਨ ਸਾਹਿਬ ਦਾ ਵਿਰੋਧ

ਗੁਰ-ਵਿਅਕਤੀਆਂ ਵਿਚ ਸਭ ਤੋਂ ਪਹਿਲੇ ਗੁਰੂ ਰਾਮਦਾਸ ਜੀ ਹੀ ਸਨ, ਜਿਨ੍ਹਾਂ ਦੀ ਸੰਤਾਨ ਨੂੰ ਜਨਮ ਤੋਂ ਲੈ ਕੇ ਹੀ ਗੁਰਮਤਿ ਦੇ ਸੰਸਕਾਰਾਂ ਦੇ ਅਸਰ ਹੇਠ ਪਲਣ ਦਾ ਮੌਕਾ ਮਿਲਿਆ। ਇਸ ਦਾ ਸਿੱਟਾ ਇਹ ਨਿਕਲਿਆ ਕਿ ਗੁਰੂ ਰਾਮਦਾਸ ਜੀ ਤੋਂ ਪਿਛੋਂ ਗੁਰਿਆਈ ਦੀ ਜ਼ਿੰਮੇਵਾਰੀ ਵਾਸਤੇ ਕਿਸੇ ਐਸੀ ਤਿਆਰੀ ਤੇ ਘਾਲ ਦੀ ਲੋੜ ਨਾ ਪਈ, ਜੋ ਬਾਬਾ ਲਹਿਣਾ ਜੀ, ਗੁਰੂ ਅਮਰਦਾਸ ਜੀ ਅਤੇ ਭਾਈ ਜੇਠਾ ਜੀ ਵਾਸਤੇ ਕਰਨੀ ਪਈ ਸੀ। ਸਤਿਗੁਰੂ ਜੀ ਆਪ ਹੀ ਆਪਣੇ ਬੱਚਿਆਂ ਵਿਚੋਂ ਉਹਨਾਂ ਦੇ ਰੋਜ਼ਾਨਾ ਜੀਵਨ ਤੇ ਸੁਭਾਵ ਆਦਿਕ ਵੇਖ ਕੇ ਫ਼ੈਸਲਾ ਕਰ ਲੈਂਦੇ ਰਹੇ ਕਿ ਕੌਣ ਇਸ ਜ਼ਿੰਮੇਵਾਰੀ ਨੂੰ ਠੀਕ ਨਿਬਾਹੁਣ ਦੇ ਸਮਰੱਥ ਹੈ। ਪਰ, ਇਸ ਦਾ ਇਕ ਹੋਰ ਸਿੱਟਾ ਭੀ ਨਿਕਲਿਆ, ਗੁਰਿਆਈ ਲਈ ਸ਼ਰੀਕ ਖੜੇ ਹੋਣੇ ਸ਼ੁਰੂ ਹੋ ਗਏ। ਸਤਿਗੁਰੂ ਤਾਂ ਕਸਵੱਟੀ ਉਹੀ ਵਰਤਦਾ ਸੀ, ਜੋ ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਨੇ ਵਰਤੀ ਸੀ, ਪਰ ਪੁੱਤਰ ਆਪਣਾ ਬਿੰਦੀ ਹੱਕ ਸਮਝ ਕੇ, ਚੁਣੇ ਗਏ ਵੀਰ ਗੁਰੂ ਨਾਲ ਈਰਖਾ ਕਰਨ ਲੱਗ ਪੈਂਦੇ ਸਨ। ਸਿੱਖ-ਗੁਰ-ਇਤਿਹਾਸ ਵਿਚ ਇਸ ਸ਼ਰੀਕੇ ਤੇ ਈਰਖਾ ਦੀ ਹੱਡ-ਬੀਤੀ ਸਭ ਤੋਂ ਪਹਿਲਾਂ ਗੁਰੂ ਅਰਜਨ ਸਾਹਿਬ ਦੇ ਹਿੱਸੇ ਆਈ। ਇਹਨਾਂ ਦੇ ਵੱਡੇ ਵੀਰ ਪ੍ਰਿਥੀ ਚੰਦ ਜੀ ਨੇ ਸਿਰੋਂ-ਪਰੇ ਜ਼ੋਰ ਲਾ ਕੇ ਵਿਰੋਧਤਾ ਕੀਤੀ; ਇਹਨਾਂ ਦੀ ਕਾਮਯਾਬੀ ਦੇ ਰਾਹ ਵਿਚ ਕਈ ਅਟਕਾਂ ਪਾਈਆਂ। ਗੁਰ-ਗੱਦੀ ਦੇ ਵੇਲੇ ਪਿਤਾ ਗੁਰੂ ਰਾਮਦਾਸ ਜੀ ਨੂੰ ਕੁਬੋਲ ਬੋਲੇ, ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਣ ਤੇ ਗੋਇੰਦਵਾਲ ਦਸਤਾਰ-ਬੰਦੀ ਦੀ ਰਸਮ ਵੇਲੇ ਰੌਲਾ ਪਾਇਆ, ਅੰਮ੍ਰਿਤਸਰ ਆ ਕੇ ਨਗਰ ਦੇ ਪੈਂਚਾਂ ਨੂੰ ਚੁੱਕਿਆ। ਜਦੋਂ ਦੂਰੋਂ ਸਿਖ-ਸੰਗਤਾਂ ਦਰਸ਼ਨ ਨੂੰ ਆਉਣ ਤਾਂ ਬਾਬਾ ਪ੍ਰਿਥੀ ਚੰਦ ਜੀ ਆਪਣੇ ਧੜੇ ਵਲ ਕੀਤੇ ਹੋਏ ਬੰਦਿਆਂ ਦੀ ਰਾਹੀਂ ਆਏ ਸਿੱਖਾਂ ਨੂੰ ਟਪਲਾ ਲੁਆ ਕੇ ਉਹਨਾਂ ਪਾਸੋਂ ਭੇਟਾ ਲੈ ਲਿਆ ਕਰਦੇ ਸਨ, ਤੇ ਆਮ ਤੌਰ 'ਤੇ ਲੰਗਰ ਦੇ ਵੇਲੇ ਉਹਨਾਂ ਨੂੰ ਗੁਰੂ ਕੇ ਲੰਗਰ (ਜੋ ਗੁਰੂ ਅਰਜਨ ਸਾਹਿਬ ਦੀ ਨਿਗਰਾਨੀ ਵਿਚ ਸਭ ਵਾਸਤੇ ਸਾਂਝਾ ਚਲਦਾ ਸੀ) ਵਿਚ ਭੇਜ ਦਿੰਦੇ ਸਨ। ਆਮਦਨ ਬਾਬਾ ਪ੍ਰਿਥੀ ਚੰਦ ਵਲ ਜਾਂਦੀ ਸੀ, ਤੇ ਖ਼ਰਚ ਗੁਰੂ ਅਰਜਨ ਸਾਹਿਬ

ਨੂੰ ਕਰਨਾ ਪੈਂਦਾ ਸੀ। ਇਤਿਹਾਸਕਾਰ ਲਿਖਦੇ ਹਨ ਕਿ ਨਤੀਜਾ ਇਹ ਨਿਕਲਿਆ ਕਿ ਕਈ ਵਾਰੀ ਲੰਗਰ ਇਕ ਵੇਲੇ ਪੱਕਦਾ ਸੀ, ਤੇ ਛੋਲਿਆਂ ਦੀ ਰੋਟੀ ਭੀ ਮਿਲਣ ਲੱਗ ਪਈ ਸੀ। ਜਦੋਂ ਭਾਈ ਗੁਰਦਾਸ ਜੀ ਆਗਰੇ ਵਲੋਂ ਆਏ, ਇਹ ਹਾਲਤ ਵੇਖੀਓ ਨੇ, ਤਾਂ ਬਾਬਾ ਬੁੱਢਾ ਜੀ ਵਰਗੇ ਸਿਆਣੇ ਸਿੱਖਾਂ ਨਾਲ ਸਲਾਹ ਕਰ ਕੇ, ਇਹਨਾਂ ਰਲ ਕੇ ਸਿਖ-ਸੰਗਤਾਂ ਨੂੰ ਇਸ ਟਪਲੇ ਤੋਂ ਬਚਾਣਾ ਸ਼ੁਰੂ ਕੀਤਾ।

## ਸੱਤੇ ਬਲਵੰਡ ਦੇ ਰੁੱਸਣ ਦੀ ਘਟਨਾ ਕਦੋਂ ?

ਗੁਰੂ ਰਾਮਦਾਸ ਜੀ ਅਗਸਤ ਸੰਨ ੧੫੮੧ ਵਿਚ ਜੋਤੀ ਜੋਤਿ ਸਮਾਏ ਸਨ, ਬਾਬਾ ਪ੍ਰਿਥੀ ਚੰਦ ਜੀ ਨੇ ਤਦ ਤੋਂ ਹੀ ਇਹ ਵਿਰੋਧਤਾ ਸ਼ੁਰੂ ਕੀਤੀ ਸੀ। ਸੱਤੇ ਬਲਵੰਡ ਦੀ ਲੜਕੀ ਦੀ ਸ਼ਾਦੀ ਵੈਸਾਖੀ ਤੋਂ ਦੋ ਮਹੀਨੇ ਪਹਿਲਾਂ ਜਾਂ ਵੈਸਾਖੀ ਦੇ ਨੇੜੇ ਤੇੜੇ ਸੀ। ਸੋ, ਸੱਤੇ ਬਲਵੰਡ ਦੇ ਰੁੱਸਣ ਦੀ ਘਟਨਾ ਵੈਸਾਖੀ ਸੰਨ ੧੫੮੨ ਦੇ ਨੇੜੇ ਦੀ ਹੀ ਹੋ ਸਕਦੀ ਹੈ, ਕਿਉਂਕਿ ਇਹਨਾਂ ਹੀ ਮਹੀਨਿਆਂ ਵਿਚ ਇਤਿਹਾਸ ਅਨੁਸਾਰ ਹੇਠ-ਲਿਖੀਆਂ ਘਟਨਾਵਾਂ ਵਾਪਰ ਰਹੀਆਂ ਸਨ :

(ੳ) ਗੁਰਿਆਈ ਦੀ ਖ਼ਾਤਰ ਸ਼ਰੀਕਾ ਤੇ ਵਿਰੋਧਤਾ।

(ਅ) ਵਿਰੋਧੀ ਸ਼ਰੀਕ ਭਰਾ ਬਾਬਾ ਪ੍ਰਿਥੀ ਚੰਦ ਜੀ ਉੱਥੇ ਹੀ ਵੱਸਦਾ ਸੀ, ਜਿੱਥੇ ਗੁਰੂ ਅਰਜਨ ਸਾਹਿਬ ਰਹਿੰਦੇ ਸਨ।

(ੲ) ਚੜ੍ਹਤ ਤੇ ਭੇਟਾ ਬਾਬਾ ਪ੍ਰਿਥੀ ਚੰਦ ਵਲ ਜਾਂਦੀ ਸੀ, ਤੇ ਖ਼ਰਚ ਗੁਰੂ ਅਰਜਨ ਸਾਹਿਬ ਦੇ ਲੰਗਰ 'ਤੇ ਪੈਂਦਾ ਸੀ।

(ਸ) ਗੁਰੂ ਕੇ ਖ਼ਜ਼ਾਨੇ ਵਲ ਆਮਦਨ ਬਹੁਤ ਘਟ ਸੀ।

## ਸੰਬੰਧ ਤੋੜ ਬੈਠੇ

ਬਲਵੰਡ ਤੇ ਸੱਤਾ ਰੋਜ਼ੀ ਦੀ ਖ਼ਾਤਰ ਹੀ ਕੀਰਤਨ ਕਰਦੇ ਸਨ, ਜਿਵੇਂ ਰਬਾਬੀ ਹੁਣ ਤਕ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਕਰਦੇ ਆਏ ਹਨ। ਕੋਈ ਭੀ ਸਿਖ ਹੋਵੇ, ਤਾਂ ਭੀ ਜਿਸ ਦਾ ਰੋਜ਼ੀ ਦਾ ਵਸੀਲਾ ਕੀਰਤਨ ਹੀ ਬਣ ਜਾਏ, ਉਹ ਤਦ ਤਕ ਹੀ ਇਹ ਕੰਮ ਕਰੇਗਾ ਜਦ ਤਕ ਉਸ ਦੀ ਰੋਜ਼ੀ ਕਾਇਮ ਹੈ। ਬਲਵੰਡ ਤੇ ਸੱਤੇ ਨੇ ਲੜਕੀ ਦੀ ਸ਼ਾਦੀ 'ਤੇ ਖ਼ਰਚ ਲਈ ਮਾਇਆ ਉੱਥੋਂ ਹੀ ਲੈਣੀ ਸੀ, ਜਿੱਥੇ ਉਹ ਕੰਮ ਕਰਦੇ ਸਨ। ਪਰ ਬਾਬਾ ਪ੍ਰਿਥੀ ਚੰਦ ਜੀ ਗੁਰੂ ਅਰਜਨ ਸਾਹਿਬ ਦੇ ਰਾਹ ਵਿਚ ਰੋਕਾਂ ਪਾਣ ਲਈ ਤੁਲੇ ਹੋਏ ਸਨ; ਅੰਮ੍ਰਿਤਸਰ

ਵਿਚ ਵੱਸਦੇ ਕਈ ਬੰਦਿਆਂ ਨੂੰ ਲਾਲਚ ਦੇ ਕੇ ਚੁੱਕਦੇ ਹੋਣਗੇ, ਸੰਗਤਾਂ ਨੂੰ ਟਪਲਾ ਲਾਣ ਲਈ ਭੀ ਤਾਂ ਆਖ਼ਰ ਕੁਝ ਸਾਥੀ ਨਾਲ ਰਲਾਏ ਹੋਏ ਹੀ ਸਨ। ਇਹ ਹੋ ਸਕਦਾ ਹੈ ਕਿ ਸੱਤੇ ਬਲਵੰਡ ਨੂੰ ਭੀ ਪ੍ਰੇਰਨਾ ਕੀਤੀ ਹੋਵੇ, ਪਰ ਉਹ ਨਾ ਮੰਨੇ ਹੋਣ। ਇਹ ਭੀ ਹੋ ਸਕਦਾ ਹੈ ਕਿ ਲੜਕੀ ਦੀ ਸ਼ਾਦੀ ਸਮੇ ਗੁਰੂ ਅਰਜਨ ਸਾਹਿਬ ਪਾਸੋਂ ਵਿਤੋਂ ਵਧੀਕ ਮਾਇਆ ਮੰਗਣ ਦੀ ਪ੍ਰੇਰਨਾ ਬਾਬਾ ਪ੍ਰਿਥੀ ਚੰਦ ਜੀ ਦੇ ਆਦਮੀਆਂ ਵਲੋਂ ਕਰਾਈ ਗਈ ਹੋਵੇ। ਜੇ ਇਹ ਚੁੱਕ ਜਾਂ ਪ੍ਰੇਰਨਾ ਨਾ ਭੀ ਹੋਵੇ, ਤਾਂ ਭੀ ਇਹ ਹੋ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਦੇ ਦਰ ਤੋਂ ਇਸ ਵੇਲੇ ਆਪਣੀ ਲੋੜ ਪੂਰੀ ਨਾ ਹੁੰਦੀ ਵੇਖ ਕੇ ਸੱਤਾ ਬਲਵੰਡ ਇਹ ਆਸ ਬਣਾ ਬੈਠੇ ਹੋਣ ਕਿ ਜੇ ਬਾਬਾ ਪ੍ਰਿਥੀ ਚੰਦ ਦਾ ਜ਼ੋਰ ਪੈ ਗਿਆ ਤੇ ਗੁਰੂ ਅਰਜਨ ਸਾਹਿਬ ਵਾਲਾ ਪਾਸਾ ਢਿੱਲਾ ਹੋ ਗਿਆ ਤਾਂ ਦੂਜੇ ਪਾਸੇ ਚੱਲ ਕੀਰਤਨ ਕਰਾਂਗੇ। ਸੋ, ਇਹ ਰੁੱਸ ਪਏ। ਗੁਰੂ ਅਰਜਨ ਸਾਹਿਬ ਇਹਨਾਂ ਨੂੰ ਮਨਾਣ ਗਏ। ਮਾਇਆ ਹੁੰਦੀ ਤਾਂ ਇਹ ਰੁੱਸਦੇ ਹੀ ਕਿਉਂ? ਗੁਰੂ ਅਰਜਨ ਸਾਹਿਬ ਦੀ ਉਮਰ ਭੀ ਅਜੇ ਅਠਾਰ੍ਹਾਂ-ਉੱਨੀ ਸਾਲ ਦੀ ਹੀ ਸੀ। ਅਜੇ ਤਕ ਇਹਨਾਂ ਲੋਕਾਂ ਨੇ ਸਤਿਗੁਰੂ ਜੀ ਦੇ ਜੀਵਨ ਵਿਚੋਂ ਕੋਈ ਐਸੇ ਚਮਤਕਾਰੇ ਭੀ ਨਹੀਂ ਵੇਖੇ ਸਨ, ਜੋ ਬਾਬਾ ਲਹਿਣਾ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਗੁਰੂ ਬਣਨ ਤੋਂ ਪਹਿਲਾਂ ਵਿਖਾ ਚੁਕੇ ਸਨ। ਸੋ ਗੁਰੂ ਅਰਜਨ ਸਾਹਿਬ ਜੀ ਦਾ ਆਪ ਚੱਲ ਕੇ ਭੀ ਜਾਣਾ ਪ੍ਰੇਰ ਨਾ ਸਕਿਆ। ਇਹ ਸਗੋਂ ਹੋਰ ਖੁੰਝ ਗਏ। ਸਮਝ ਬੈਠੇ ਕਿ ਪ੍ਰਿਥੀ ਚੰਦ ਜੀ ਦੀ ਵਿਰੋਧਤਾ ਦੇ ਕਾਰਨ ਗੁਰੂ ਅਰਜਨ ਸਾਹਿਬ ਦੀ ਗੁਰੂ-ਪਦਵੀ ਭੀ ਅਸਾਡੇ ਹੀ ਆਸਰੇ ਹੈ। ਹਉਮੈ ਵਿਚ ਆ ਗਏ ਤੇ ਗੁਰੂ ਨਾਨਕ ਸਾਹਿਬ ਦੀ ਸ਼ਾਨ ਵਿਚ ਭੀ ਕੁਬੋਲ ਬੋਲਿਓ ਨੇ! ਬੱਸ! ਸੰਬੰਧ ਟੁੱਟ ਗਿਆ। ਸਤਿਗੁਰੂ ਜੀ ਨੇ ਆ ਕੇ ਸੰਗਤਾਂ ਨੂੰ ਸੱਤੇ ਬਲਵੰਡ ਤੋਂ ਕੀਰਤਨ ਸੁਣਨ ਤੋਂ ਮਨ੍ਹਾ ਕਰ ਦਿੱਤਾ। ਰਬਾਬੀਆਂ ਨੇ ਸੰਗਤਾਂ ਨੂੰ ਮੋਹਣ ਲਈ ਆਪਣੇ ਹੁਨਰ ਦਾ ਬਥੇਰਾ ਜ਼ੋਰ ਲਾਇਆ ਹੋਵੇਗਾ। ਪਰ ਸਿਖ-ਭੌਰੇ ਫੁੱਲ ਨੂੰ ਪਛਾਣ ਚੁਕੇ ਸਨ, ਕਿਸੇ ਨੇ ਟਪਲਾ ਨਾ ਖਾਧਾ। ਓਧਰੋਂ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਦੇ ਉੱਦਮ ਨਾਲ ਭੇਟਾ ਤੇ ਲੰਗਰ ਬਾਰੇ ਬਾਬਾ ਪ੍ਰਿਥੀ ਚੰਦ ਦੀ ਸਿਆਣਪ ਭੀ ਰਹਿ ਗਈ। ਸੋ, ਸੱਤਾ ਤੇ ਬਲਵੰਡ ਕਿਸੇ ਥਾਂ ਜੋਗੇ ਭੀ ਨਾ ਰਹੇ। ਜਦੋਂ ਭੁੱਖ ਨਾਲ ਬਹੁਤ ਦੁਖੀ ਹੋਏ, ਤਾਂ ਲਾਹੌਰ ਤੋਂ ਸਤਿਗੁਰੂ ਅਰਜਨ ਸਾਹਿਬ ਦੇ ਉੱਘੇ ਸਿਖ ਭਾਈ ਲੱਧਾ ਜੀ ਨੂੰ ਨਾਲ ਲਿਆ ਕੇ ਮਾਫ਼ੀ ਮੰਗੀਓ ਨੇ।

## (੪) ਨਵੇਂ ਟਪਲੇ

ਰਾਵਲਪਿੰਡੀ ਦੀ ਕਿਸੇ ਧਰਮਸਾਲਾ ਵਾਲੀ ਇਕ ਪੁਰਾਣੀ 'ਬੀੜ' ਵਲ ਧਿਆਨ ਦਿਵਾਣ ਤੋਂ ਕੋਈ ਨਿੱਗਰ ਲਾਭ ਨਹੀਂ ਹੋ ਸਕਦਾ। ਜਦੋਂ ਅਸੀ ਇਹ ਵੇਖ ਚੁਕੇ ਹਾਂ ਕਿ ਸੱਤੇ ਬਲਵੰਡ ਦੀ ਇਹ 'ਵਾਰ' ਗੁਰੂ ਅਰਜਨ ਸਾਹਿਬ ਨੇ ਆਪ ਦਰਜ ਕਰਾਈ ਸੀ, ਅਸੀ ਇਸ ਨੂੰ ਨਾ-ਮੁਕੰਮਲ ਨਹੀਂ ਮੰਨ ਸਕਦੇ। ਲਿਖਤੀ ਬੀੜਾਂ ਵਿਚ ਲੋਕਾਂ ਨੇ ਕਈ ਥਾਂ ਹੋਰ ਵਾਧੂ 'ਸ਼ਬਦ' (?) ਦਰਜ ਕੀਤੇ ਹੋਏ ਹਨ, ਸਿਖ ਗ਼ਲਤੀ ਕਰ ਕੇ ਇਹਨਾਂ ਦਾ ਕੀਰਤਨ ਭੀ ਕਰਿਆ ਕਰਦੇ ਹਨ। ਕੀ ਇਹਨਾਂ ਬਾਹਰਲੇ 'ਸ਼ਬਦਾਂ' ਦਾ ਰਿਵਾਜ ਪਾਣਾ ਗੁਰੂ ਗ੍ਰੰਥ ਸਾਹਿਬ ਬਾਰੇ ਸਿੱਖਾਂ ਦੇ ਦਿਲ ਵਿਚ ਸ਼ੱਕ ਨਹੀਂ ਪੈਦਾ ਕਰੇਗਾ ? ਇਸ ਤਰ੍ਹਾਂ ਕੌਮ ਨੂੰ ਕਈ ਟਪਲੇ ਲਾਏ ਜਾ ਸਕਦੇ ਹਨ।

### ਟਿੱਕੇ ਦੀ ਵਾਰ ਕਿਉਂ ?

ਇਸ 'ਵਾਰ' ਦੀ ਕਿਸੇ ਭੀ ਪਉੜੀ ਦੇ ਨਾਲ ਇਹ ਜ਼ਿਕਰ ਨਹੀਂ ਕਿ ਅਖ਼ੀਰਲੀਆਂ ੩ ਪਉੜੀਆਂ ਤੀਜੇ, ਚੌਥੇ ਤੇ ਪੰਜਵੇਂ ਗੁਰੂ ਦੀ 'ਗੱਦੀ ਨਸ਼ੀਨੀ' ਵੇਲੇ ਸੱਤਾ ਤੇ ਬਲਵੰਡ ਉਚਾਰਦੇ ਰਹੇ। ਰੁਸੇਵੇਂ ਤੇ 'ਗੱਦੀ ਨਸ਼ੀਨੀ' ਦੇ ਦੋ ਵੱਖਰੇ ਮਾਮਲੇ ਇੱਕੋ ਲੜੀ ਵਿਚ ਪਰੋਏ ਨਹੀਂ ਜਾ ਸਕਦੇ। ਇਸ ਵਾਰ ਦਾ ਅਖ਼ੀਰੀ ਅੰਕ ੧ ਭੀ ਇਹੀ ਪਰਗਟ ਕਰਦਾ ਹੈ ਕਿ ਇਹ ਸਾਰੀ ਬਾਣੀ ਸਮੁੱਚੇ ਤੌਰ 'ਤੇ ਇਕ ਚੀਜ਼ ਹੈ, ਕਿਸੇ ਇੱਕੋ ਘਟਨਾ ਬਾਰੇ ਹੈ।

### ਗ਼ਲਤ ਵੰਡ

ਮੈਕਾਲਿਫ਼ ਨੇ ਨੋਟ ਵਿਚ ਲਿਖਿਆ ਹੈ ਕਿ ਜਦੋਂ 'ਵਾਰ' ਦੀ ਬਾਣੀ ਨੂੰ ਗਹੁ ਨਾਲ ਪੜ੍ਹੀਏ ਤਾਂ ਪਤਾ ਲੱਗਦਾ ਹੈ ਕਿ ਪਹਿਲੀਆਂ ਪੰਜ ਪਉੜੀਆਂ ਬਲਵੰਡ ਨੇ ਉਚਾਰੀਆਂ ਸਨ; ਝਗੜਾ ਭੀ ਇਸੇ ਦਾ ਹੀ ਸੀ। ਸੋ, ਮੈਕਾਲਿਫ਼ ਦੇ ਖ਼ਿਆਲ ਅਨੁਸਾਰ ਲੜਕੀ ਭੀ ਇਸੇ ਦੀ ਹੀ ਹੋਵੇਗੀ, ਕਿਉਂਕਿ ਸੱਤੇ ਨੇ ਤਾਂ (ਮੈਕਾਲਿਫ਼ ਅਨੁਸਾਰ) ਗੁਰੂ ਅਰਜਨ ਸਾਹਿਬ ਦੇ ਵੇਲੇ 'ਵਾਰ' ਨੂੰ ਕੇਵਲ ਮੁਕੰਮਲ ਕਰਨ ਦੀ ਖ਼ਾਤਰ ਬਾਕੀ ੩ ਪਉੜੀਆਂ ਉਚਾਰੀਆਂ।

### ਠੀਕ ਨਿਰਣਾ

ਸੋ, ਹੁਣ ਅਸੀ ਇਸ ਬਾਣੀ ਨੂੰ ਗਹੁ ਨਾਲ ਵਿਚਾਰ ਕੇ ਇਹ ਵੇਖਾਂਗੇ

ਕਿ ਬਲਵੰਡ ਦੀ 'ਆਖੀ' ਹੋਈ ਕਿਤਨੀ ਹੈ, ਸੱਤੇ ਦੀ ਕਿਤਨੀ ਅਤੇ ਇਹਨਾਂ ਵਿਚੋਂ ਲੜਕੀ ਕਿਸ ਦੀ ਸੀ; ਭਾਵ, ਅਸਲ ਝਗੜਾ ਕਿਸ ਨੇ ਚੁੱਕਿਆ ਸੀ।

## ਪਹਿਲੀ ਪਉੜੀ

ਪਹਿਲੀ ਪਉੜੀ ਵਿਚ ਗੁਰੂ ਨਾਨਕ ਸਾਹਿਬ ਦੀ ਵਡਿਆਈ ਕੀਤੀ ਗਈ ਹੈ ਤੇ ਆਖਿਆ ਹੈ ਕਿ ਗੁਰੂ ਨਾਨਕ ਜੀ ਦਾ ਨਾਮਣਾ ਕਾਦਰ ਕਰਤਾਰ ਨੇ ਆਪ ਵੱਡਾ ਕੀਤਾ ਤੇ ਇਹ ਧਰਮ ਦਾ ਰਾਜ ਗੁਰੂ ਨਾਨਕ ਨੇ ਚਲਾਇਆ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸੇਵਕ ਬਾਬਾ ਲਹਿਣਾ ਜੀ ਅੱਗੇ ਮੱਥਾ ਟੇਕਿਆ, ਤੇ ਆਪਣੀ ਹਯਾਤੀ ਵਿਚ ਹੀ ਉਹਨਾਂ ਨੂੰ ਆਪਣੇ ਥਾਂ ਚੁਣ ਲਿਆ। ਇਸ ਪਉੜੀ ਵਿਚ ਪਉੜੀ ਦੇ ਕਰਤਾ ਦਾ ਨਾਮ ਨਹੀਂ ਹੈ।

## ਦੂਜੀ ਪਉੜੀ

ਦੂਜੀ ਪਉੜੀ ਵਿਚ ਬਾਬਾ ਲਹਿਣਾ ਜੀ ਦੀ ਵਡਿਆਈ ਹੈ। ਕਿਹਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਬਰਕਤ ਨਾਲ ਬਾਬਾ ਲਹਿਣਾ ਜੀ ਦੀ ਧੁੰਮ ਪੈ ਗਈ, ਇਹਨਾਂ ਨੇ ਹੁਕਮ ਮੰਨਣ ਦੀ ਅਲੂਣੀ ਸਿਲ ਚੱਟੀ ਸੀ, ਪਰ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਇਸ ਗੱਲੋਂ ਰਹਿ ਗਏ ਸਨ। ਇਸ ਪਉੜੀ ਵਿਚ ਭੀ 'ਕਰਤਾ' ਦਾ ਨਾਮ ਨਹੀਂ ਹੈ।

## ਤੀਜੀ ਪਉੜੀ ਤੇ ਦੂਜੀ ਪਉੜੀ ਦਾ ਟਾਕਰਾ

ਤੀਜੀ ਪਉੜੀ ਵਿਚ ਫਿਰ ਗੁਰੂ ਅੰਗਦ ਸਾਹਿਬ ਦਾ ਜ਼ਿਕਰ ਹੈ, ਖ਼ਿਆਲ ਭੀ ਪਿਛਲੀ ਪਉੜੀ ਵਾਲੇ ਦੁਹਰਾਏ ਗਏ ਹਨ:

(੧) ਪਉੜੀ ਨੰ: ੨ ਵਿਚ ਲਿਖਿਆ ਹੈ:

**ਸਹਿ ਕਾਇਆ ਫੇਰਿ ਪਲਟੀਐ॥**

ਨੰ: ੩ ਵਿਚ ਕਿਹਾ ਹੈ:

**ਨਾਨਕੁ ਕਾਇਆ ਪਲਟੁ ਕਰਿ.....॥**

(੨) ਪਿਛਲੀ ਪਉੜੀ ਵਿਚ ਕਿਹਾ ਹੈ:

**ਲਹਿਣੇ ਦੀ ਫੇਰਾਈਐ ਨਾਨ੍ਕਾ ਦੋਹੀ ਖਟੀਐ॥**

ਨੰ: ੩ ਵਿਚ ਆਖਿਆ ਹੈ:

**ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ॥**

(੩) ਪਉੜੀ ਨੰ: ੩ ਵਿਚ ਬਾਬਾ ਲਹਿਣਾ ਜੀ ਦੇ 'ਹੁਕਮ ਮੰਨਣ ਦਾ' ਜ਼ਿਕਰ ਹੈ।

ਨੰ: ੩ ਵਿਚ ਭੀ:

**'ਕਰਹਿ ਜਿ ਗੁਰ ਫੁਰਮਾਇਆ'** ਅਤੇ **'ਜਿਨਿ ਕੀਤੀ ਸੋ ਮੰਨਣਾ'।**

(੪) ਪਉੜੀ ਨੰ: ੨:

**ਮਲਿ ਤਖਤੁ ਬੈਠਾ ਗੁਰ ਹਟੀਐ॥**

ਪਉੜੀ ਨੰ: ੩:

**ਮਲਿ ਤਖਤੁ ਬੈਠਾ ਸੈ ਡਾਲੀ॥**

## ਸਿੱਟਾ

ਇਸ ਪਉੜੀ ਨੰ: ੩ ਵਿਚ 'ਕਰਤਾ' ਦਾ ਨਾਮ 'ਬਲਵੰਡ' ਦਰਜ ਹੈ। ਸੋ, ਇਹ ਤਿੰਨੇ ਪਉੜੀਆਂ ਬਲਵੰਡ ਦੀਆਂ ਹਨ, ਪਹਿਲੀ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਵਿਚ ਤੇ ਦੂਜੀ ਤੀਜੀ ਗੁਰੂ ਅੰਗਦ ਸਾਹਿਬ ਦੀ ਉਸਤਤਿ ਵਿਚ।

ਚੌਥੀ ਪਉੜੀ ਵਿਚ ਫਿਰ ਨਵੇਂ ਸਿਰੇ ਗੁਰੂ ਨਾਨਕ ਸਾਹਿਬ ਦੀ ਉਸਤਤਿ ਸ਼ੁਰੂ ਹੋ ਗਈ ਹੈ। ਸਿੱਖਾਂ ਨੂੰ, ਪੁੱਤਾਂ ਨੂੰ ਪਰਖਣਾ, ਸੋਧ ਕਰ ਕੇ ਬਾਬਾ ਲਹਿਣਾ ਜੀ ਨੂੰ ਚੁਣਨਾ। ਜੇ ਇਹ ਪਉੜੀ ਬਲਵੰਡ ਨੇ ਹੀ ਉਚਾਰੀ ਹੁੰਦੀ ਤਾਂ ਬਾਬਾ ਲਹਿਣਾ ਜੀ ਦੀ ਉਸਤਤਿ ਤਕ ਅੱਪੜ ਕੇ ਮੁੜ ਪਿਛਾਂਹ ਜਾਣ ਦੀ ਲੋੜ ਨਹੀਂ ਸੀ। ਇਸ ਪਉੜੀ ਨੂੰ ਭੀ ਨੰ: ੧ ਦੇ ਨਾਲ ਰੱਖਿਆ ਹੁੰਦਾ, ਕਿਉਂਕਿ ਪਹਿਲੀ ਪਉੜੀ ਵਿਚ ਭੀ ਬਾਬਾ ਲਹਿਣਾ ਜੀ ਦੇ 'ਗੁਰੂ' ਚੁਣੇ ਜਾਣ ਦਾ ਹੀ ਜ਼ਿਕਰ ਹੈ, ਪਰ ਇਹ ਨਹੀਂ ਹੋਇਆ। ਬਲਵੰਡ ਇਸ 'ਵਾਰ' ਵਿਚ ਆਪਣਾ ਹਿੱਸਾ ਮੁਕਾ ਚੁੱਕਾ ਹੈ, ਦੂਜਾ ਸਾਥੀ ਸ਼ੁਰੂ ਕਰਦਾ ਹੈ, ਉਹ ਭੀ ਗੁਰੂ ਨਾਨਕ ਸਾਹਿਬ ਤੋਂ ਅਰੰਭ ਕਰਦਾ ਹੈ।

ਇਸ ਪਉੜੀ ਨੰ: ੪ ਵਿਚ ਉੱਚਾਰਨ ਵਾਲੇ ਦਾ ਨਾਮ ਦਰਜ ਨਹੀਂ ਹੈ।

## ਪੰਜਵੀਂ ਪਉੜੀ

ਪਉੜੀ ਨੰ: ੫ ਵਿਚ ਗੁਰੂ ਅੰਗਦ ਸਾਹਿਬ ਦੀ ਵਡਿਆਈ ਦਰਜ ਹੈ।

ਇਸ ਵਿਚ ਦੋ ਤੁਕਾਂ ਐਸੀਆਂ ਹਨ ਜਿਨ੍ਹਾਂ ਤੋਂ ਜ਼ਾਹਰ ਹੁੰਦਾ ਹੈ ਕਿ ਇਸ ਪਉੜੀ ਦਾ ਉੱਚਾਰਨ ਵਾਲਾ ਆਪਣੀ ਕੀਤੀ ਭੁੱਲ 'ਤੇ ਪਰੇਸ਼ਾਨ ਹੋ ਰਿਹਾ ਹੈ:

(ੳ) **ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥**

(ਅ) **ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥**

## ਇਹ ਪਉੜੀ ਬਲਵੰਡ ਦੀ ਨਹੀਂ

ਬਲਵੰਡ ਗੁਰੂ ਅੰਗਦ ਸਾਹਿਬ ਦੀ ਵਡਿਆਈ ਪਉੜੀ ਨੰ: ੨ ਤੇ ੩ ਵਿਚ ਕਰ ਚੁਕਾ ਹੈ। ਨੰ: ੩ ਵਿਚ ਉਸ ਦਾ ਨਾਮ ਭੀ ਆ ਗਿਆ ਹੈ। ਇਹ ਗੱਲ ਮੰਨਣ-ਯੋਗ ਨਹੀਂ ਜਾਪਦੀ ਕਿ ਉਹ ਫਿਰ ਮੁੱਢੋਂ ਲੱਗ ਪਿਆ ਹੋਵੇ। ਇਥੇ ਇਕ ਹੋਰ ਸੁਆਦਲੀ ਗੱਲ ਭੀ ਹੈ। ਤੀਜੀ ਪਉੜੀ ਵਿਚ ਬਲਵੰਡ ਗੁਰੂ ਅੰਗਦ ਸਾਹਿਬ ਦੇ ਲੰਗਰ ਦੀ ਸਿਫ਼ਤਿ ਕਰਦਾ ਰਿਹਾ ਹੈ, ਕਿਹਾ ਸੂ:

**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥**

ਲੰਗਰ ਦਾ ਜ਼ਿਕਰ ਕਰ ਕੇ ਤੇ ਗੁਰੂ ਕੇ ਮਹਲ ਮਾਤਾ ਖੀਵੀ ਦਾ ਭੀ ਜ਼ਿਕਰ ਕਰ ਕੇ, ਫਿਰ ਨਵੇਂ ਸਿਰਿਓਂ ਗੁਰੂ ਨਾਨਕ ਸਾਹਿਬ ਦੀ ਸਿਫ਼ਤਿ ਕਰ ਕੇ ਬਲਵੰਡ ਦਾ ਪੰਜਵੀਂ ਪਉੜੀ ਵਿਚ ਇਹ ਆਖਣਾ ਕਿ ਟਿੱਕਾ ਲੈ ਕੇ 'ਫੇਰੂਆਣਿ' ਸਤਿਗੁਰੂ ਨੇ ਖਡੂਰ ਨੂੰ ਜਾ ਭਾਗ ਲਾਇਆ, ਇਹ ਬੜੀ ਅਚਰਜ ਤੇ ਅਨ-ਹੋਣੀ ਤਰਤੀਬ ਜਾਪਦੀ ਹੈ। ਜੇ ਬਲਵੰਡ ਹੀ ਇਹ ਗੱਲ ਆਖਦਾ ਤਾਂ ਗੁਰਿਆਈ ਤੋਂ ਪਿਛੋਂ ਪਹਿਲਾਂ ਉਹਨਾਂ ਦੇ ਖਡੂਰ ਚਲੇ ਜਾਣ ਦਾ ਜ਼ਿਕਰ ਕਰਦਾ ਤੇ ਫਿਰ ਉਹਨਾਂ ਦੇ ਲੰਗਰ ਆਦਿਕ ਦੀ ਵਡਿਆਈ ਕਰਦਾ। ਸੋ, ਇਹ ਪਉੜੀ ਬਲਵੰਡ ਦੀ ਨਹੀਂ ਹੈ।

## (੫) ਚੌਥੀ ਤੇ ਛੇਵੀਂ ਪਉੜੀ ਦਾ ਕਰਤਾ ਇੱਕੋ ਹੀ ਹੈ

ਛੇਵੀਂ ਪਉੜੀ ਵਿਚ ਲਫ਼ਜ਼ 'ਪੋਤਾ' ਦੱਸਦਾ ਹੈ ਕਿ ਇਹ ਪਉੜੀ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਚਾਰੀ ਗਈ ਹੈ। ਕਿਹਾ ਹੈ ਕਿ ਗੁਰੂ ਅਮਰਦਾਸ ਜੀ ਨੇ 'ਬਾਸੁਕ' ਨੂੰ ਨੇਤ੍ਰੇ ਪਾ ਕੇ 'ਮੇਰੁ' ਨੂੰ 'ਮਾਧਾਣੁ' ਬਣਾ ਕੇ 'ਸਮੁੰਦੁ' ਰਿੜਕਿਆ ਤੇ 'ਚਉਦਹ ਰਤਨ' ਕੱਢੇ, ਜਿਨ੍ਹਾਂ ਨਾਲ ਜਗਤ ਵਿਚ ਚਾਨਣ ਕਰ ਦਿਤਾ। ਚੌਥੀ ਪਉੜੀ ਵਿਚ ਭੀ ਜਿਥੇ ਕਿ ਗੁਰੂ ਨਾਨਕ ਸਾਹਿਬ ਦੀ ਉਸਤਤਿ ਹੈ, ਇਹੀ ਖ਼ਿਆਲ ਦਿਤਾ ਗਿਆ ਹੈ। ਨਿਰਾ ਖ਼ਿਆਲ ਹੀ ਨਹੀਂ, ਲਫ਼ਜ਼ ਭੀ ਦੋਹਾਂ ਵਿਚ ਸਾਂਝੇ ਹਨ:

(ੳ) ਚੌਥੀ ਪਉੜੀ ਵਿਚ:

**ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ॥**
**ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ॥**

ਛੇਵੀਂ ਪਉੜੀ ਵਿਚ:

**ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ॥**
**ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥**
**ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ॥**

ਇਸ ਵਿਚ ਕੋਈ ਸ਼ੱਕ ਨਹੀਂ ਕਿ ਚੌਥੀ ਪਉੜੀ ਦੀ ਤੁਕ 'ਲਹਣੇ ਧਰਿਓਨੁ ਛਤੁ ਸਿਰਿ' ਪਹਿਲੀ ਪਉੜੀ ਵਿਚ ਭੀ ਮਿਲਦੀ ਹੈ, ਪਰ ਅਸੀ ਦੱਸ ਆਏ ਹਾਂ ਕਿ ਜੇ ਚੌਥੀ ਪਉੜੀ ਬਲਵੰਡ ਦੀ ਉਚਾਰੀ ਹੋਈ ਹੁੰਦੀ ਤਾਂ ਇਸ ਦਾ ਸਹੀ ਥਾਂ ਪਹਿਲੀ ਪਉੜੀ ਦੇ ਨਾਲ ਸੀ।

(ਅ) ਚੌਥੀ ਵਿਚ—**ਆਵਾ ਗਉਣੁ ਚਿਲਕਿਓਨੁ॥**

ਛੇਵੀਂ ਵਿਚ—**ਆਵਾ ਗਉਣੁ ਨਿਵਾਰਿਓ॥**

ਇਸ ਛੇਵੀਂ ਪਉੜੀ ਦਾ ਉੱਚਾਰਨ ਵਾਲਾ ਸੱਤਾ ਹੈ। ਹੇਠ-ਲਿਖੀ ਤੁਕ ਵਿਚ ਇਹ ਨਾਮ ਮਿਲਦਾ ਹੈ:

**ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੇ ਦਾਣੁ॥**

ਚੌਥੀ ਤੇ ਛੇਵੀਂ ਪਉੜੀ ਦੇ ਖ਼ਿਆਲ ਤੇ ਲਫ਼ਜ਼ ਸਾਂਝੇ ਹੋਣ ਕਰਕੇ ਇਹ ਮੰਨਣ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਚੌਥੀ ਪਉੜੀ ਭੀ ਸੱਤੇ ਨੇ ਹੀ 'ਆਖੀ' ਸੀ। ਪੰਜਵੀਂ ਪਉੜੀ ਬਾਰੇ ਅਸੀ ਪਹਿਲਾਂ ਦੱਸ ਆਏ ਹਾਂ ਕਿ ਉਹ ਬਲਵੰਡ ਦੀ ਨਹੀਂ ਹੋ ਸਕਦੀ। ਸੋ, ਇਹ ਗੱਲ ਨਿਰਸੰਦੇਹ ਪਰਤੱਖ ਹੋ ਗਈ ਕਿ ਚੌਥੀ, ਪੰਜਵੀਂ ਤੇ ਛੇਵੀਂ ਤਿੰਨੇ ਪਉੜੀਆਂ ਸੱਤੇ ਨੇ ਆਖੀਆਂ ਸਨ।

## ਲੜਕੀ ਸੱਤੇ ਦੀ ਸੀ

ਹੁਣ ਰਤਾ ਗਹੁ ਨਾਲ ਇਹ ਵੇਖੋ ਕਿ ਸੱਤਾ ਆਖਦਾ ਕੀ ਹੈ:

**ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੇ ਦਾਣੁ॥**

ਇਨ੍ਹਾਂ ਦੋਹਾਂ ਭਰਾਵਾਂ ਨੇ ਲੜਕੀ ਦੇ ਵਿਆਹ ਦਾ ਖ਼ਰਚ ਪੂਰਾ ਕਰਨ ਲਈ

'ਦਾਨ' ਮੰਗਿਆ ਸੀ, ਪਰ ਜਿਤਨੀ ਬਖ਼ਸ਼ੀਸ਼ ਗੁਰੂ ਅਰਜਨ ਸਾਹਿਬ ਨੇ ਕੀਤੀ, ਉਸ 'ਤੇ ਉਹ ਰੁੱਸ ਗਏ ਸਨ। ਹੁਣ ਸੱਤਾ ਪਛਤਾਇਆ ਤੇ ਕਹਿਣ ਲੱਗਾ—ਹਜ਼ੂਰ! ਮੈਨੂੰ ਸੱਤੇ ਨੂੰ ਬਖ਼ਸ਼ੀਸ਼ ਉਹ ਚੰਗੀ ਹੈ, ਜੋ ਸਤਿਗੁਰੂ ਨੂੰ ਚੰਗੀ ਲੱਗੇ।

ਤਾਂ ਫਿਰ, ਦੋਹਾਂ ਵਿਚੋਂ ਲੜਕੀ ਕਿਸ ਦੀ ਸੀ? ਸੱਤੇ ਦੀ। ਕੁਬੋਲ ਵਧੀਕ ਕਿਸ ਨੇ ਬੋਲੇ ਸਨ? ਸੱਤੇ ਨੇ, ਕਿਉਂਕਿ ਪੰਜਵੀਂ ਪਉੜੀ ਵਿਚ ਸੱਤਾ ਹੀ ਪਛਤਾਉਂਦਾ ਹੈ ਤੇ ਆਖਦਾ ਹੈ:

**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥....**
**ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥**

## ਸਾਰੇ ਗੁਰ-ਮਹਲ ਇੱਕੋ ਰੂਪ

ਇਕ ਗੱਲ ਹੋਰ ਵੇਖਣ ਵਾਲੀ ਹੈ। ਸੱਤਾ ਜਦੋਂ ਬਖਸ਼ੀਸ਼ ਬਾਰੇ ਪਛਤਾਂਦਾ ਹੈ ਤਾਂ ਗੁਰੂ ਅਮਰਦਾਸ ਜੀ ਨੂੰ ਸੰਬੋਧਨ ਕਰ ਰਿਹਾ ਹੈ। ਕਹਿੰਦਾ ਹੈ:

**ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ॥**
**ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ॥**

ਗੁਰੂ ਅੰਗਦ ਸਾਹਿਬ ਦੀ ਉਸਤਤਿ ਕਰਦਾ ਹੋਇਆ ਭੀ ਸੱਤਾ ਗੁਰੂ ਅੰਗਦ ਸਾਹਿਬ ਨੂੰ ਸੰਬੋਧਨ ਕਰ ਕੇ ਆਖਦਾ ਹੈ:

**ਜਿਤੁ ਸੁ ਹਾਥ ਨ ਲਭਈ ਤੂ ਓਹੁ ਠਰੂਰੁ॥....**
**ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥**

ਇਹ 'ਵਾਰ' ਨਾ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਤੇ ਨਾ ਹੀ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਉਚਾਰੀ ਗਈ। ਫਿਰ, ਇਸ 'ਸੰਬੋਧਨ' ਕਰਨ ਦਾ ਕੀ ਭਾਵ? ਭੱਟਾਂ ਵਾਂਗ ਇਹ ਭੀ ਗੁਰੂ ਨਾਨਕ ਤੋਂ ਲੈ ਕੇ ਗੁਰੂ ਅਰਜਨ ਸਾਹਿਬ ਤਕ ਸਾਰੇ 'ਗੁਰ-ਮਹਲਾਂ' ਨੂੰ ਇਕੋ ਰੂਪ ਜਾਣ ਕੇ ਗੁਰੂ ਅਰਜਨ ਸਾਹਿਬ ਜੀ ਦੀ ਹਜ਼ੂਰੀ ਵਿਚ ਕੇਵਲ 'ਗੁਰੂ' ਅੱਗੇ ਇਹ ਉਸਤਤਿ ਆਖ ਰਹੇ ਹਨ। ਇਸ ਖ਼ਿਆਲ ਨੂੰ ਹੋਰ ਭੀ ਵਧੀਕ ਪ੍ਰੋੜ੍ਹਤਾ ਮਿਲ ਜਾਂਦੀ ਹੈ, ਜਦੋਂ ਅਸੀ ਅਗਲੀ (ਸਤਵੀਂ) ਪਉੜੀ ਵਿਚ ਵੇਖਦੇ ਹਾਂ ਕਿ ਪੰਜਵੀਂ ਤੇ ਛੇਵੀਂ ਪਉੜੀ ਵਿਚ ਗੁਰੂ ਅੰਗਦ ਸਾਹਿਬ ਤੇ ਗੁਰੂ ਅਮਰਦਾਸ ਜੀ ਨੂੰ ਸੰਬੋਧਨ ਕਰਨ ਵਾਲਾ ਸੱਤਾ ਗੁਰੂ ਰਾਮਦਾਸ ਜੀ ਨੂੰ ਭੀ ਸੰਬੋਧਨ ਕਰ ਕੇ ਆਖਦਾ ਹੈ:

**ਨਾਨਕੁ ਤੂ, ਲਹਣਾ ਤੂ ਹੈ, ਗੁਰੁ ਅਮਰੁ ਤੂ ਵੀਚਾਰਿਆ॥**

## ਵਿਚਾਰ ਦਾ ਨਿਚੋੜ

ਹੁਣ ਤਕ ਅਸੀ ਇਹ ਵੇਖ ਆਏ ਹਾਂ ਕਿ ਬਲਵੰਡ ਨੇ ਪਹਿਲੀਆਂ ੩ ਤੇ ਸੱਤੇ ਨੇ ਅਗਲੀਆਂ ੩ ਪਉੜੀਆਂ ਮਾਫ਼ੀ ਮਿਲਣ ਵੇਲੇ ਉਚਾਰੀਆਂ। ਲਾਲਚ ਤੇ ਨਿੰਦਾ ਵਾਲੇ ਅਪਰਾਧ ਸੱਤਾ ਹੀ ਮੰਨਦਾ ਹੈ। ਗੁਰੂ-ਦਰ ਤੋਂ 'ਦਾਨ' ਮਿਲਣ ਤੇ ਉਸ ਵਿਚ ਸੰਤੋਖ ਨਾ ਕਰਨ ਦੀ ਭੁੱਲ ਭੀ ਸੱਤਾ ਹੀ ਮੰਨਦਾ ਹੈ। ਤੇ ਮੰਨਦਾ ਉਸ ਪਉੜੀ ਵਿਚ ਹੈ ਜੋ ਉਸ ਨੇ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਚਾਰੀ ਸੀ। ਇੱਥੇ 'ਗੱਦੀ-ਨਸ਼ੀਨੀ' ਵੇਲੇ ਪਉੜੀਆਂ ਉਚਾਰਨ ਵਾਲਾ ਭੁਲੇਖਾ ਭੀ ਕੱਟਿਆ ਗਿਆ, ਕਿਉਂਕਿ ਅਸਲੀ ਭੁੱਲ ਦਾ ਜ਼ਿਕਰ ਤਾਂ ਹੈ ਹੀ ਇਸ ਛੇਵੀਂ ਪਉੜੀ ਵਿਚ, ਜੋ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਹੈ। ਇਸ ਛੇਵੀਂ ਪਉੜੀ ਸੰਬੰਧੀ ਇਹ ਗੱਲ ਪੱਕੀ ਹੋ ਗਈ ਕਿ ਇਹ 'ਗੱਦੀ ਨਸ਼ੀਨੀ' ਵੇਲੇ ਦੀ ਨਹੀਂ ਹੈ, ਇਹ ਤਾਂ ਸੱਤੇ ਨੇ ਮਾਫ਼ੀ ਮਿਲਣ ਵੇਲੇ ਹੀ ਉਚਾਰੀ ਸੀ। ਜੇ ਇਹ ਮਾਫ਼ੀ ਗੁਰੂ ਅੰਗਦ ਸਾਹਿਬ ਪਾਸੋਂ ਮੰਗੀ ਹੁੰਦੀ, ਤਾਂ ਮਾਫ਼ੀ ਮੰਗਣ ਵਾਲਾ ਸੱਤਾ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਖਲੋ ਕੇ ਗੁਰੂ ਅਮਰਦਾਸ ਜੀ ਬਾਰੇ ਇਹ ਪਉੜੀ ਉਚਾਰ ਨਹੀਂ ਸੀ ਸਕਦਾ, ਕਿਉਂਕਿ ਅਜੇ ਤਾਂ ਪਹਿਰਾ ਗੁਰੂ ਅੰਗਦ ਸਾਹਿਬ ਦਾ ਸੀ। ਗੁਰੂ ਅਮਰਦਾਸ ਜੀ ਦੇ ਵੇਲੇ ਭੀ ਇਹ ਘਟਨਾ ਨਹੀਂ ਹੋਈ। ਕਿਸੇ ਇਤਿਹਾਸਕਾਰ ਨੇ ਨਹੀਂ ਲਿਖਿਆ। ਨਾ ਹੀ ਗੁਰਿਆਈ ਬਾਰੇ ਕੋਈ ਸ਼ਰੀਕਾ ਜਾਂ ਵਿਰੋਧਤਾ ਸੀ, ਜਿਸ ਕਰਕੇ ਸੱਤੇ ਬਲਵੰਡ ਨੂੰ ਕੋਈ ਸ਼ਹਿ ਮਿਲ ਸਕਦੀ। ਬਾਬਾ ਦਾਤੂ ਜੀ ਨੇ ਰਤਾ ਕੁ ਝਗੜਾ ਪਾਇਆ ਸੀ, ਉਹ ਭੀ ਸਿਰਫ਼ ਇਕ ਦਿਨ ਵਿਚ ਮੁੱਕ ਗਿਆ ਸੀ, ਤੇ ਅਗਲੇ ਹੀ ਦਿਨ ਬਾਬਾ ਜੀ ਖਡੂਰ ਸਾਹਿਬ ਵਾਪਸ ਮੁੜ ਆਏ ਸਨ। ਇਸੇ ਹੀ ਵਿਚਾਰ-ਅਨੁਸਾਰ ਗੁਰੂ ਰਾਮਦਾਸ ਜੀ ਦੇ ਸਮੇ ਭੀ ਸੱਤੇ-ਬਲਵੰਡ ਦੇ ਰੋਸ ਦੀ ਕੋਈ ਸੰਭਾਵਨਾ ਨਹੀਂ ਸੀ ਹੋ ਸਕਦੀ। ਜਦੋਂ ਛੇਵੀਂ ਪਉੜੀ ਦੀ ਬਾਬਤ ਇਹ ਪੱਕਾ ਨਿਰਣਾ ਹੋ ਗਿਆ ਕਿ ਉਹ ਤਾਂ ਸੱਤੇ ਨੇ (ਜਿਸ ਦੀ ਲੜਕੀ ਦੀ ਸ਼ਾਦੀ ਸੀ) ਮਾਫ਼ੀ ਮਿਲਣ ਵੇਲੇ ਹੀ ਉਚਾਰੀ, ਤਾਂ 'ਗੱਦੀ-ਨਸ਼ੀਨੀ' ਵੇਲੇ ਬਾਕੀ ਦੀਆਂ ਦੋ ਪਉੜੀਆਂ ਉਚਾਰਨ ਵਾਲਾ ਖ਼ਿਆਲ ਭੀ ਗ਼ਲਤ ਸਾਬਤ ਹੋ ਜਾਂਦਾ ਹੈ।

## ਸਾਖੀ ਗ਼ਲਤ ਥਾਂ 'ਤੇ ਕਿਉਂ

ਸੱਤਾ ਤੇ ਬਲਵੰਡ ਖਡੂਰ ਸਾਹਿਬ ਦੇ ਰਹਿਣ ਵਾਲੇ ਸਨ। ਸ਼ਾਇਦ ਇਸੇ ਖ਼ਿਆਲ ਨੇ ਹੀ ਇਨ੍ਹਾਂ ਦੇ ਰੁੱਸਣ ਵਾਲੀ ਸਾਖੀ ਨੂੰ ਗ਼ਲਤ ਇਤਿਹਾਸਕ ਥਾਂ

'ਤੇ ਰੱਖ ਦੇਣ ਵਿਚ ਸਹਾਇਤਾ ਕੀਤੀ ਹੋਵੇ। ਪਰ, ਖਡੂਰ ਸਾਹਿਬ ਦੇ ਵਸਨੀਕ ਹੁੰਦਿਆਂ ਭੀ ਇਹ ਜ਼ਰੂਰੀ ਨਹੀਂ ਕਿ ਉਹ ਗੁਰੂ ਅੰਗਦ ਸਾਹਿਬ ਦੇ ਵੇਲੇ ਹੋਏ ਹੋਣ। ਜਦੋਂ ਅੰਮ੍ਰਿਤਸਰ ਸ਼ਹਿਰ ਵੱਸਿਆ ਤਾਂ ਗੁਰੂ ਅਰਜਨ ਸਾਹਿਬ ਨੇ ਵਖੋ ਵੱਖ ਕਮਾਮਾਂ ਵਾਲੇ ਲੋਕ ਲਾਂਭਾਂ ਤੋਂ ਮੰਗਾ ਕੇ ਇੱਥੇ ਵਸਾਏ ਸਨ। ਸੱਤਾ ਬਲਵੰਡ ਭੀ ਖਡੂਰ ਸਾਹਿਬ ਤੋਂ ਇੱਥੇ ਆ ਕੇ ਵੱਸੇ ਹੋਣਗੇ। ਇਹਨਾਂ ਦਾ ਤਾਂ ਕਮਾਮ ਭੀ 'ਕੀਰਤਨ' ਸੀ, ਜਿਸ ਦੀ ਵਧੀਕ ਮੰਗ ਗੁਰੂ ਕੇ ਦਰਬਾਰ ਵਿਚ ਹੀ ਹੋ ਸਕਦੀ ਸੀ।

## ਇਹ ਮਿਥ ਭੀ ਕੱਚੀ

ਸ਼ਾਇਦ ਕਈ ਸੱਜਣ ਇਹ ਖ਼ਿਆਲ ਬਣਾ ਲੈਣ ਕਿ ਸੱਤੇ ਤੇ ਬਲਵੰਡ ਨੇ ਭੁੱਲ ਤਾਂ ਗੁਰੂ ਅੰਗਦ ਸਾਹਿਬ ਦੇ ਵੇਲੇ ਕੀਤੀ ਸੀ, ਪਰ ਮਾਫ਼ੀ ਉਹਨਾਂ ਨੂੰ ਗੁਰੂ ਅਰਜਨ ਸਾਹਿਬ ਦੇ ਵੇਲੇ ਮਿਲੀ ਸੀ। ਇਹ ਗੱਲ ਭੀ ਅਨਹੋਣੀ ਹੈ। ਰੁਸੇਵਾਂ ਤਾਂ ਮਾਇਆ ਦੇ ਕਾਰਨ ਸੀ। ਜੇ ਸੱਤਾ ਤੇ ਬਲਵੰਡ ਪੈਸੇ ਵਾਲੇ ਹੁੰਦੇ, ਤਾਂ ਝਗੜਾ ਉਠਦਾ ਹੀ ਕਿਉਂ ? ਤੇ ਜੇ ਉਹ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚੋਂ ਧੱਕੇ ਜਾਣ ਪਿਛੋਂ ੩੦ ਸਾਲ ਤਕ ਨਿਰਬਾਹ ਕਰ ਸਕੇ ਤਾਂ ਉਹਨਾਂ ਮਾਫ਼ੀ ਕਾਹਦੇ ਲਈ ਮੰਗਣੀ ਸੀ ? (ਗੁਰੂ ਅੰਗਦ ਸਾਹਿਬ ਦੇ ਜੋਤੀ ਜੋਤਿ ਸਮਾਣ ਤੋਂ ੩੦ ਸਾਲ ਪਿਛੋਂ ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਮਿਲੀ)।

## ਸਾਰੇ ਲੇਖ ਦਾ ਸਾਰ

ਸੋ ਉੱਪਰ-ਲਿਖੀ ਸਾਰੀ ਵਿਚਾਰ ਦਾ ਸਾਰ ਇਉਂ ਹੈ:

(੧) ਸੱਤਾ ਤੇ ਬਲਵੰਡ ਭਾਈ ਮਰਦਾਨੇ ਦੀ ਸੰਤਾਨ ਵਿਚੋਂ ਨਹੀਂ ਸਨ। ਭਾਈ ਮਰਦਾਨਾ 'ਚੋਂਹਬੜ' ਸੀ ਤੇ ਇਹ 'ਮੋਖੜ'।

(੨) ਇਹ ਦੋਵੇਂ ਗੁਰੂ ਅਰਜਨ ਸਾਹਿਬ ਪਾਸ ਕੀਰਤਨ ਕਰਦੇ ਸਨ।

(੩) ਸ਼ਾਦੀ ਸੱਤੇ ਦੀ ਲੜਕੀ ਦੀ ਸੀ। ਤੇ ਇਹਨਾਂ ਸਤਿਗੁਰੂ ਜੀ ਤੋਂ ਵਿਆਹ ਲਈ ਮਾਇਆ ਮੰਗੀ, ਜੋ ਇਹਨਾਂ ਦੀ ਆਸ ਅਨੁਸਾਰ ਨਾ ਮਿਲ ਸਕੀ, ਕਿਉਂਕਿ ਬਾਬਾ ਪ੍ਰਿਥੀ ਚੰਦ ਜੀ ਦੀ ਵਿਰੋਧਤਾ ਕਰਕੇ ਭੇਟਾ ਗੁਰੂ-ਘਰ ਵੱਲ ਅੱਪੜਦੀ ਹੀ ਬਹੁਤ ਘੱਟ ਸੀ।

(੪) ਇਹ ਘਟਨਾ ਮਾਰਚ-ਅਪ੍ਰੈਲ ਸੰਨ ੧੫੯੨ ਦੀ ਹੈ।

(੫) ਕੁਝ ਮਹੀਨਿਆਂ ਪਿੱਛੋਂ ਭਾਈ ਲੱਧਾ ਜੀ ਲਾਹੌਰ ਵਾਲਿਆਂ ਨੇ ਇਹਨਾਂ

ਨੂੰ ਮਾਫ਼ੀ ਲੈ ਦਿੱਤੀ। ਮਾਫ਼ੀ ਮਿਲਣ 'ਤੇ ਗੁਰ-ਉਸਤਤਿ ਵਿਚ ਬਲਵੰਡ ਨੇ ਪਹਿਲੀਆਂ ੩ ਪਉੜੀਆਂ, ਤੇ ਸੱਤੇ ਨੇ ਅਖ਼ੀਰਲੀਆਂ ੫ ਪਉੜੀਆਂ ਗੁਰੂ ਅਰਜਨ ਸਾਹਿਬ ਦੇ ਸਾਹਮਣੇ ਸੰਗਤ ਵਿਚ ਉਚਾਰੀਆਂ।

(੬) ਜਿਵੇਂ ਭੱਟਾਂ ਦੀ 'ਗੁਰ-ਮਹਿਮਾ' ਦੀ ਬਾਣੀ (ਜੋ ਉਹਨਾਂ ਨੇ ਸਤੰਬਰ ੧੫੮੧ ਵਿਚ ਉਚਾਰੀ ਸੀ) ਸਤਿਗੁਰੂ ਜੀ ਨੇ 'ਬੀੜ' ਵਿਚ ਦਰਜ ਕੀਤੀ, ਤਿਵੇਂ ਇਹ 'ਵਾਰ' ਭੀ 'ਬੀੜ' ਤਿਆਰ ਕਰਨ ਵੇਲੇ ਦਰਜ ਕੀਤੀ।

(੭) ਇਹ ਦੋਵੇਂ ਬਾਣੀਆਂ ਸਿਖ-ਧਰਮ ਦੇ ਇਤਿਹਾਸ ਸੰਬੰਧੀ ਬੜੀਆਂ ਜ਼ਰੂਰੀ 'ਯਾਦਗਾਰਾਂ' ਹਨ। ਦਸਤਾਰਬੰਦੀ ਦੇ ਵੇਲੇ ਬਾਬਾ ਪ੍ਰਿਥੀ ਚੰਦ ਜੀ ਨੇ ਧੱਕੇ ਨਾਲ ਦਸਤਾਰ ਖੋਹਣੀ ਚਾਹੀ। ਇਸ ਤਰ੍ਹਾਂ ਉਹ ਗੁਰੂ ਨਾਨਕ ਸਾਹਿਬ ਦੇ ਪਵਿੱਤਰ ਅੰਮ੍ਰਿਤ ਦੇ ਪ੍ਰਵਾਹ ਨੂੰ ਦੁਨੀਆਵੀ ਧੜੇ ਦੀ ਨਾਲੀ ਵਿਚੋਂ ਦੀ ਲੰਘਾਣਾ ਚਾਹੁੰਦੇ ਸਨ। ਇਸ ਸਮੇ ਦੂਰੋਂ ਆਏ ਨਿਰਪੱਖ ਪਰਦੇਸੀ ਭੱਟਾਂ ਨੇ ਭਰੇ-ਦਰਬਾਰ ਵਿਚ ਬਾਣੀ 'ਸਵਈਆਂ' ਦੀ ਰਾਹੀਂ ਸੱਚਾਈ ਦਾ ਹੋਕਾ ਦਿੱਤਾ। ਇਹ ਘਟਨਾ ਗੋਇੰਦਵਾਲ ਹੋਈ ਸੀ। ਇੱਥੋਂ ਆ ਕੇ ਬਾਬਾ ਪ੍ਰਿਥੀ ਚੰਦ ਨੇ ਅੰਮ੍ਰਿਤਸਰ ਵਿਚ ਆਪਣੇ ਸਾਥੀਆਂ ਦੀ ਸਹਾਇਤਾ ਨਾਲ ਉਸ ਅੰਮ੍ਰਿਤ ਦੇ ਸੋਮੇ ਨੂੰ ਸੁਕਾਣ ਲਈ ਕਈ ਮਹੀਨੇ ਗੁਰੂ-ਘਰ ਦੀ ਇਕ ਕਿਸਮ ਦੀ ਨਾਕਾਬੰਦੀ ਕੀਤੀ ਰੱਖੀ, ਜਿਸ ਨਾਕਾਬੰਦੀ ਦੇ ਟੁੱਟਣ ਦੀ ਯਾਦਗਾਰ ਵਿਚ 'ਰੱਬੀ-ਕਲਾਣ' ਰੂਪ ਇਹ 'ਵਾਰ' ਹੈ।

## ਵਾਧੂ ਚਰਚਾ

*ਨੋਟ :* ਮੇਰੇ ਇਸ ਲੇਖ ਦੇ ਪੰਜੇ ਅੰਕ ਅਖ਼ਬਾਰ 'ਪਟਿਆਲਾ ਸਮਾਚਾਰ' ਵਿਚ ਅੱਸੂ ਸੰਮਤ ੨੦੦੨ ਤੋਂ ਮੱਘਰ ਤਕ ਛਪਦੇ ਰਹੇ। ਚੂੰਕਿ ਇਸ ਵਿਚ 'ਸ਼ਬਦਾਰਥ' ਦਾ ਭੀ ਜ਼ਿਕਰ ਕੀਤਾ ਗਿਆ ਸੀ, ਇਸ ਵਾਸਤੇ ਇਸ ਸਾਰੇ ਲੇਖ ਦਾ ਉੱਤਰ 'ਸ਼ਬਦਾਰਥ' ਦੇ ਇਕ ਜ਼ਿੰਮੇਵਾਰ ਸੱਜਣ ਵੱਲੋਂ ਦਿੱਤਾ ਗਿਆ, ਜੋ 'ਪਟਿਆਲਾ ਸਮਾਚਾਰ' ਦੇ ਉਸੇ ਸਾਲ ਦੇ ਮਾਘ ਮਹੀਨੇ ਦੇ ਇਕ ਪਰਚੇ ਵਿਚ ਛਪਿਆ। ਲੇਖਕ ਸੱਜਣ ਨੇ ਆਪਣੇ ਲੇਖ ਵਿਚ ਮੇਰੇ ਇਸ ਸਾਰੇ ਮਜ਼ਮੂਨ ਨੂੰ 'ਖਿਚੋਤਾਣ ਵਾਲੀਆਂ ਗੱਲਾਂ' ਤੇ 'ਵਾਧੂ ਚਰਚਾ' ਆਖ ਕੇ ਹੀ ਆਪਣੇ ਹੱਕ ਵਿਚ ਫ਼ੈਸਲਾ ਕਰ ਲਿਆ ਹੈ।

## ਨਿੱਗਰ ਗੱਲਾਂ

ਉਹਨਾਂ ਨੇ ਇਹ ਘਟਨਾ ਗੁਰੂ ਅੰਗਦ ਸਾਹਿਬ ਦੇ ਸਮੇ ਹੋਈ ਸਾਬਤ ਕਰਨ

ਲਈ ਹੇਠ-ਲਿਖੀਆਂ ਤਿੰਨ ਦਲੀਲਾਂ ਦਿੱਤੀਆਂ ਹਨ:

(੧) ਸੱਤੇ ਬਲਵੰਡ ਦੀ ਵਾਰ ਦੀਆਂ ਕੁੱਲ ਅੱਠ ਪਉੜੀਆਂ ਹਨ ਅਤੇ ਉਨ੍ਹਾਂ ਵਿਚੋਂ ਪੰਜ ਗੁਰੂ ਅੰਗਦ ਸਾਹਿਬ ਜੀ ਦੀ ਗੱਦੀ-ਨਸ਼ੀਨੀ, ਪਰਖ ਜਾਂ ਉਨ੍ਹਾਂ ਦੀ ਵਡਿਆਈ ਬਾਬਤ ਹਨ। ਤੀਜੇ, ਚੌਥੇ ਤੇ ਪੰਜਵੇਂ ਪਾਤਿਸ਼ਾਹ ਬਾਬਤ ਕੇਵਲ ਇੱਕ ਇੱਕ ਪਉੜੀ ਹੈ। ਦੂਜੇ ਪਾਤਿਸ਼ਾਹ ਨੂੰ ਇਤਨੀ ਮਹੱਤਤਾ ਦੇਣ ਤੋਂ ਭਾਵ ਇਹੀ ਹੈ ਕਿ ਇਹ ਘਟਨਾ ਉਨ੍ਹਾਂ ਨਾਲ ਹੀ ਸੰਬੰਧ ਰੱਖਦੀ ਹੈ।

(੨) ਜਿਸ ਪੰਜਵੀਂ ਪਉੜੀ ਵਿਚ ਇਹ ਢਾਡੀ ਆਪਣੇ ਕੀਤੇ ਉੱਤੇ ਪਛਤਾਵਾ ਕਰਦੇ ਹਨ, ਉਹ ਦੂਜੇ ਪਾਤਿਸ਼ਾਹ ਦੀ ਸਿਫ਼ਤਿ ਵਿਚ ਹੈ; ਯਥਾ:

**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥.....**
**ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥**

(੩) ਇਸ ਵਾਰ ਨੂੰ 'ਟਿੱਕੇ ਦੀ ਵਾਰ' ਵੀ ਕਹਿੰਦੇ ਆਏ ਹਨ, ਜਿਸ ਤੋਂ ਇਸ ਦਾ ਸੰਬੰਧ ਗੁਰੂ ਸਾਹਿਬਾਨ ਦੀ ਗੱਦੀ-ਨਸ਼ੀਨੀ ਨਾਲ ਜੁੜਦਾ ਹੈ।

ਇਨ੍ਹਾਂ ਤਿੰਨ ਵੱਡੇ ਸਬੂਤਾਂ ਦੇ ਸਾਮ੍ਹਣੇ ਹੋਰ ਗੱਲਾਂ ਨਿਰੀ ਖਿਚੋਤਾਣ ਵਾਲੀਆਂ ਹਨ। ਮਸਲਨ ਇਹ ਕਹਿਣਾ ਕਿ ਇਸ ਵਾਰ ਦੇ ਅੰਤ ਦਾ ਅੰਕ '੧' ਘਟਨਾ ਦੀ ਏਕਤਾ ਦੱਸਦਾ ਹੈ, ਕੋਈ ਵਜ਼ਨ ਨਹੀਂ ਰੱਖਦਾ। ਪਹਿਲੀ ਗੱਲ ਤਾਂ ਇਹ ਹੈ ਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇੱਥੇ ਕੋਈ '੧' ਦਾ ਅੰਕ ਨਹੀਂ, ਕੇਵਲ '੮' ਦੀ ਗਿਣਤੀ ਦਿੱਤੀ ਹੈ। ਫਿਰ ਜੇ ਇਹ ਅੰਕ ਹੋਵੇ ਭੀ, ਤਾਂ ਕੀ ਆਸਾ ਦੀ ਵਾਰ ਦੇ ਅੰਤ '੧' ਨਹੀਂ ? ਕੀ ਉੱਥੇ ਭੀ ਇਹੋ ਮੰਨਾਂਗੇ ਕਿ ਸਾਰੀ ਵਾਰ ਇਕੋ ਘਟਨਾ 'ਤੇ ਉਚਾਰੀ ਗਈ ? ਕੀ ਇਸ ਦੇ ਕਈ ਹਿੱਸੇ ਜਨੇਊ ਪਹਿਰਨ ਦੇ ਮੌਕੇ ਤੇ ਸੂਤਕ ਆਦਿ ਦੇ ਮੌਕਿਆਂ ਵਾਲੀਆਂ ਸਾਖੀਆਂ ਨਾਲ ਸੰਬੰਧ ਨਹੀਂ ਰੱਖਦੇ ? 'ਏਕੇ' ਦਾ ਭਾਵ ਕੇਵਲ ਇਤਨਾ ਹੈ ਕਿ ਇਸ ਬਾਣੀ ਦੇ ਹਿੱਸੇ ਭਾਵੇਂ ਕਈਆਂ ਮੌਕਿਆਂ ਉੱਤੇ ਉਚਾਰਨ ਕੀਤੇ ਹੋਣਗੇ, ਪਰ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਤੇ ਚੜ੍ਹਾਉਣ ਲੱਗਿਆਂ ਸਾਰਿਆਂ ਹਿੱਸਿਆਂ ਨੂੰ ਇਕ ਲੜੀਵਾਰ ਪ੍ਰੋ ਕੇ ਇਕ ਸਮੁੱਚਾ ਰੂਪ ਦਿੱਤਾ ਹੈ; ਵਿਕੋਲਿਤਰੇ ਨਹੀਂ ਰਹਿਣ ਦਿੱਤੇ। ਇਸੇ ਤਰ੍ਹਾਂ ਹੋਰ ਵੇਰਵੇ ਵੀ ਨਿਰੀ ਵਾਧੂ ਚਰਚਾ ਹੈ। ਨਿੱਗਰ ਗੱਲਾਂ ਉਤਲੀਆਂ ਤਿੰਨ ਹੀ ਹਨ।

ਸੋ, ਮਾਲੂਮ ਹੁੰਦਾ ਹੈ ਕਿ ਮੈਕਾਲਿਫ਼ ਨੂੰ ਜੋ ਸਾਲਾਹ ਗਿਆਨੀ ਸਰਦੂਲ ਸਿੰਘ

ਜੀ ਅਤੇ ਗਿਆਨੀ ਧਿਆਨ ਸਿੰਘ ਜੀ ਨੇ ਦਿੱਤੀ ਸੀ ਉਹ ਠੀਕ ਸੀ ਕਿ ਇਸ ਘਟਨਾ ਦਾ ਸੰਬੰਧ ਪੰਚਮ ਪਾਤਿਸ਼ਾਹ ਨਾਲ ਨਹੀਂ, ਗੁਰੂ ਅੰਗਦ ਦੇਵ ਜੀ ਨਾਲ ਹੈ।

## ਨਿੱਗਰ ਦਲੀਲਾਂ ਬਾਰੇ ਵਿਚਾਰ (ਟਿੱਕੇ ਦੀ ਵਾਰ)

ਇਸ ਲੇਖ ਦੇ ਲੇਖਕ ਸੱਜਣ ਨੇ ਇਹ ਸਾਬਤ ਕਰਨ ਲਈ ਕਿ ਇਹ ਦੋਵੇਂ ਡੂੰਮ ਗੁਰੂ ਅੰਗਦ ਸਾਹਿਬ ਦੇ ਵੇਲੇ ਹੋਏ ਹਨ, ਤਿੰਨ ਦਲੀਲਾਂ ਪੇਸ਼ ਕੀਤੀਆਂ ਹਨ। ਨੰ: ੩ ਵਿਚ ਲਿਖਦੇ ਹਨ ਕਿ ਇਸ 'ਵਾਰ' ਨੂੰ 'ਟਿੱਕੇ ਦੀ ਵਾਰ' ਭੀ ਕਹਿੰਦੇ ਹਨ। ਪਰ ਇਹਨਾਂ ਇਹ ਨਹੀਂ ਦੱਸਿਆ ਕਿ ਕੌਣ ਇਸ ਨੂੰ 'ਟਿੱਕੇ ਦੀ ਵਾਰ' ਆਖਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਕਿੱਥੇ ਇਹ ਨਾਮ ਦਿੱਤਾ ਗਿਆ ਹੈ? ਆਪੇ ਹੀ ਨਵੇਂ ਨਾਂ ਘੜ-ਘੜਾ ਕੇ ਉਨ੍ਹਾਂ ਅਨੁਸਾਰ ਆਪ ਹੀ ਫ਼ੈਸਲੇ ਕਰ ਲੈਣੇ—ਪਰਖ ਦੀ ਕਸਵੱਟੀ 'ਤੇ ਇਹ ਗੱਲ ਪੂਰੀ ਨਹੀਂ ਉਤਰ ਸਕਦੀ।

## ਪੰਜ ਪਉੜੀਆਂ ਗੁਰੂ ਅੰਗਦ ਸਾਹਿਬ ਬਾਰੇ

ਇਹ ਗੱਲ ਭੀ ਗ਼ਲਤ ਹੈ ਕਿ ਇਹਨਾਂ ਅੱਠ ਪਉੜੀਆਂ ਵਿਚੋਂ ਪੰਜ ਗੁਰੂ ਅੰਗਦ ਸਾਹਿਬ ਦੀ ਗੱਦੀ-ਨਸ਼ੀਨੀ ਵਾਸਤੇ ਹਨ। ਅਸੀ ਵੇਰਵੇ ਅਨੁਸਾਰ ਦੱਸ ਆਏ ਹਾਂ ਕਿ :

ਪਉੜੀ ਨੰ: ੧—ਗੁਰੂ ਨਾਨਕ ਦੇਵ ਜੀ,

ਅਤੇ ਪਉੜੀ ਨੰ: ੨, ੩—ਗੁਰੂ ਅੰਗਦ ਸਾਹਿਬ ਵਾਸਤੇ ਹਨ। ਇਹ ਤਿੰਨ ਪਉੜੀਆਂ ਬਲਵੰਡ ਨੇ ਉਚਾਰੀਆਂ ਹਨ।

ਪਉੜੀ ਨੰ: ੪—ਗੁਰੂ ਨਾਨਕ ਸਾਹਿਬ

ਪਉੜੀ ਨੰ: ੫—ਗੁਰੂ ਅੰਗਦ ਸਾਹਿਬ

ਪਉੜੀ ਨੰ: ੬—ਗੁਰੂ ਅਮਰਦਾਸ ਜੀ

ਪਉੜੀ ਨੰ: ੭—ਗੁਰੂ ਰਾਮਦਾਸ ਜੀ

ਪਉੜੀ ਨੰ: ੮—ਗੁਰੂ ਅਰਜਨ ਦੇਵ ਜੀ ਵਾਸਤੇ ਹਨ। ਇਹ ਪੰਜ ਪਉੜੀਆਂ ਸੱਤੇ ਨੇ ਉਚਾਰੀਆਂ ਹਨ। ਸੱਤੇ ਨੇ ਹਰੇਕ ਗੁਰ-ਵਿਅਕਤੀ ਲਈ ਇਕ ਇਕ ਪਉੜੀ ਉਚਾਰੀ ਹੈ।

## ਦਲੀਲ ਵਜ਼ਨ-ਦਾਰ ਨਹੀਂ

ਪਰ ਜੇ ਅੱਠਾਂ ਵਿਚੋਂ ਪੰਜ ਗੁਰੂ ਅੰਗਦ ਸਾਹਿਬ ਵਾਸਤੇ ਹੀ ਹੁੰਦੀਆਂ, ਤਾਂ ਭੀ ਇਹ ਕੋਈ ਦਲੀਲ ਨਹੀਂ ਕਿ ਇਹ 'ਵਾਰ' ਸਤਿਗੁਰੂ ਅੰਗਦ ਦੇਵ ਜੀ ਦੇ ਸੰਬੰਧ ਵਿਚ ਹੈ। ੧੧ ਭੱਟਾਂ ਨੇ ਪੰਜ ਗੁਰ-ਵਿਅਕਤੀਆਂ ਦੀ ਉਸਤਤਿ ਵਿਚ ੧੨੩ ਸਵਈਏ ਉਚਾਰੇ ਹਨ, ਵੇਰਵਾ ਇਉਂ ਹੈ:

ਸਵਈਏ ਮਹਲੇ ਪਹਿਲੇ ਕੇ — ੧੦
" " ਦੂਜੇ ਕੇ — ੧੦
" " ਤੀਜੇ ਕੇ — ੨੨
" " ਚੌਥੇ ਕੇ — ੬੦
" " ਪੰਜਵੇਂ ਕੇ — ੨੧

ਸਭ ਤੋਂ ਵਧੀਕ ਸਵਈਏ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਹਨ; ੬੦ ਇਹਨਾਂ ਵਾਸਤੇ, ਤੇ ੬੩ ਬਾਕੀ ਚਾਰ ਗੁਰ-ਵਿਅਕਤੀਆਂ ਦੇ ਸਾਰੇ ਰਲਾ ਕੇ—ਪਰ, ਨਿਰੀ ਇਸ ਗਿਣਤੀ ਤੋਂ ਇਹ ਨਤੀਜਾ ਕੱਢਣਾ ਗ਼ਲਤੀ ਹੈ ਕਿ ਇਹ ਭੱਟ ਗੁਰੂ ਰਾਮਦਾਸ ਜੀ ਪਾਸ ਆਏ ਸਨ।

## ਸੱਤੇ ਦੀ ਵਧੀਕ ਜ਼ਿੰਮੇਵਾਰੀ

੧੧ ਭੱਟਾਂ ਦੇ ੧੨੩ ਸਵਈਆਂ ਵਿਚੋਂ ਭੱਟ ਕੱਲਸਹਾਰ ਇਕੱਲੇ ਨੇ ੫੪ ਸਵਈਏ ਉਚਾਰੇ ਹਨ; ਇਥੋਂ ਤਾਂ ਇਹ ਨਤੀਜਾ ਨਿਕਲਦਾ ਹੈ ਕਿ ਭੱਟ ਕੱਲਸਹਾਰ ਸਾਰੇ ਭੱਟਾਂ ਦਾ ਜਥੇਦਾਰ ਸੀ। ਇਸੇ ਤਰ੍ਹਾਂ ਚੂੰਕਿ ਇਸ 'ਵਾਰ' ਦੀਆਂ ਅੱਠ ਪਉੜੀਆਂ ਵਿਚੋਂ ਪੰਜ ਸੱਤੇ ਦੀਆਂ ਹਨ, ਸੱਤੇ ਨੇ ਹੀ ਅਸਲ ਵਿਚ ਇਹ ਝਗੜਾ ਪਾਇਆ ਸੀ, ਤੇ ਉਹ ਆਪ ਹੀ ਪਛਤਾਉਂਦਾ ਹੈ। ਪਰ ਉਸ ਨੇ ਤਾਂ ਹਰੇਕ ਗੁਰ-ਵਿਅਕਤੀ ਵਾਸਤੇ ਇਕ ਇਕ ਪਉੜੀ ਹੀ ਉਚਾਰੀ ਹੈ।

ਲੇਖਕ ਦੀ ਇਹ ਦਲੀਲ ਭੀ ਗ਼ਲਤ ਹੈ ਕਿ ਸੱਤਾ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਹੀ ਪਛਤਾਉਂਦਾ ਹੈ। ਇਸ ਲੇਖ ਦੇ ਅੰਕ ੫ ਵਿਚ ਇਹ ਸਾਫ਼ ਦੱਸਿਆ ਗਿਆ ਹੈ ਕਿ ਸੱਤਾ ਗੁਰੂ ਅੰਗਦ ਦੇਵ ਸਾਹਿਬ ਅਤੇ ਗੁਰੂ ਅਮਰਦਾਸ ਜੀ ਦੋਹਾਂ ਨੂੰ ਹੀ ਸੰਬੋਧਨ ਕਰ ਕੇ ਪਉੜੀ ਨੰ: ੫ ਅਤੇ ੬ ਵਿਚ ਅਫ਼ਸੋਸ ਕਰਦਾ ਹੈ।

## ਅੰਕ ੧ ਬਾਰੇ ਦਲੀਲ ਗ਼ਲਤ ਹੈ

ਸਾਰੀ 'ਵਾਰ' ਦੇ ਅਖ਼ੀਰ 'ਤੇ ਦਿੱਤੇ ਅੰਕ ਨੰ: ੧ ਦੇ ਵਿਰੁੱਧ ਜੋ ਦਲੀਲ ਲੇਖਕ ਸੱਜਣ ਨੇ ਦਿੱਤੀ ਹੈ, ਉਹ ਭੀ ਉਹਨਾਂ ਦੀ ਸਹਾਇਤਾ ਨਹੀਂ ਕਰਦੀ। ਉਹ 'ਆਸਾ ਦੀ ਵਾਰ' ਦੇ ਸਰੂਪ ਨੂੰ ਗ਼ਲਤ ਸਮਝ ਰਹੇ ਹਨ।

'ਆਸਾ ਦੀ ਵਾਰ' ਦਾ ਪਹਿਲਾ ਸਰੂਪ ਸਿਰਫ਼ 'ਪਉੜੀਆਂ' ਹੀ ਸੀ, ਇਸ ਦਾ ਇੱਕੋ ਹੀ ਬੱਝਵਾਂ ਮਜ਼ਮੂਨ ਹੈ; ਇੱਕੋ ਹੀ ਸਮੇ ਦੀ ਉਚਾਰੀ ਹੋਈ ਹੈ। ਇਸ ਦੇ ਨਾਲ ਜੋ 'ਸਲੋਕ' ਦਰਜ ਹਨ, ਇਹ ਸਾਰੇ ਦੇ ਸਾਰੇ ਗੁਰੂ ਅਰਜਨ ਸਾਹਿਬ ਨੇ 'ਬੀੜ' ਤਿਆਰ ਕਰਨ ਵੇਲੇ ਦਰਜ ਕਰਾਏ ਸਨ। ਮੇਰੀ *ਆਸਾ ਦੀ ਵਾਰ ਸਟੀਕ* ਵਿਚ ਇਸ ਬਾਰੇ ਖੁਲ੍ਹੀ ਵਿਚਾਰ ਪੇਸ਼ ਕੀਤੀ ਜਾ ਚੁੱਕੀ ਹੈ ਕਿ 'ਵਾਰ' ਸਿਰਫ਼ ਪਉੜੀਆਂ ਦਾ ਸੰਗ੍ਰਹਿ ਹੈ।

## ਟਪਲਿਆਂ ਦੀ ਸੰਭਾਵਨਾ

ਇਸ ਪੁਸਤਕ ਦੇ ਸਭ ਤੋਂ ਪਹਿਲੇ ਮਜ਼ਮੂਨ 'ਗੁਰਬਾਣੀ ਦੀ ਸੰਭਾਲ' ਵਿਚ ਦੱਸਿਆ ਗਿਆ ਹੈ ਕਿ ਇਕ ਸੱਜਣ ਨੇ ਇਕ ਲੇਖ ਲਿਖਿਆ ਸੀ ਕਿ ਰਾਵਲਪਿੰਡੀ ਦੀ ਇਕ ਪੁਰਾਣੀ 'ਬੀੜ' ਵਿਚ ਸੱਤੇ ਬਲਵੰਡ ਦੀ 'ਵਾਰ' ਦੀਆਂ ੧੦ ਪਉੜੀਆਂ ਲਿਖੀਆਂ ਮਿਲਦੀਆਂ ਹਨ। ਉਹ ਲੇਖ ਭੀ ਇਸੇ ਹੀ ਸੱਜਣ ਦਾ ਸੀ। 'ਬੀੜਾਂ' ਦੇ ਅਜਿਹੇ ਵਾਧਿਆਂ ਘਾਟਿਆਂ 'ਤੇ ਇਤਬਾਰ ਕਰਨ ਦਾ ਨਤੀਜਾ ਇਹ ਨਿਕਲੇਗਾ ਕਿ ਅਸੀ ਅਸਲ ਨਿਸ਼ਾਨੇ ਤੋਂ ਉੱਕ ਜਾਵਾਂਗੇ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੇ ਜੀਵਨ ਦਾ ਆਸਰਾ ਹੈ, ਉਸ ਬਾਰੇ ਕਈ ਥਾਵਾਂ 'ਤੇ ਸਾਡੇ ਦਿਲ ਵਿਚ ਅਸ਼ਰਧਾ ਬਣਨ ਲੱਗ ਪਏਗੀ, ਤੇ ਆਖ਼ਰੀ ਨਤੀਜਾ ਸਿਖ ਧਰਮ ਤੇ ਕੌਮ ਲਈ ਬੜਾ ਹੀ ਹਾਨੀਕਾਰਕ ਹੋਵੇਗਾ।

ਰਾਵਲਪਿੰਡੀ ਦੀ ਉਸ 'ਬੀੜ' ਬਾਰੇ ਇਸ ਪੁਸਤਕ ਦੇ ਪਹਿਲੇ ਮਜ਼ਮੂਨ ਵਿਚ ਕਾਫ਼ੀ ਵਿਚਾਰ ਪੇਸ਼ ਕੀਤੀ ਜਾ ਚੁੱਕੀ ਹੈ। ਇਕ ਗੱਲ ਹੋਰ ਯਾਦ ਰੱਖਣ ਵਾਲੀ ਹੈ ਕਿ ਇਸ ਬੀੜ ਦਾ ਲਿਖਾਰੀ ਭਾਈ ਬਖ਼ਤਾ ਜਾਂ ਉਸ ਦਾ ਕੋਈ ਪੁੱਤਰ ਗੁਰੂ ਅਰਜਨ ਸਾਹਿਬ ਦੇ ਵੇਲੇ ਤਕ ਦੀ ਸਾਰੀ ਬਾਣੀ ਉਸ 'ਬੀੜ' ਵਿਚ ਲਿਖ ਕੇ ਸਤਿਗੁਰੂ ਜੀ ਦੇ ਦਸਖ਼ਤ ਕਰਾ ਕੇ ਲੈ ਗਿਆ। ਉਸ ਵਕਤ ਤਕ ਸੱਤੇ ਬਲਵੰਡ ਦੀ 'ਵਾਰ' ਦੀਆਂ ਸਿਰਫ਼ ਅੱਠ ਪਉੜੀਆਂ ਸਨ। ਭਾਈ ਬਖ਼ਤੇ ਨੇ ਭੀ ਅੱਠ ਹੀ ਲਿਖੀਆਂ ਹੋਣਗੀਆਂ। ਇਸ ਤੋਂ ਅਗਾਂਹ ਹੋਰ ਹੋਰ ਬਾਣੀਆਂ ਦਰਜ ਕੀਤੀਆਂ,

ਅਖ਼ੀਰ 'ਤੇ ਸਲੋਕ ਮ: ੫ ਤੇ ਰਾਗ ਮਾਲਾ ਲਿਖੇ ਹੋਣਗੇ। 'ਪੁਰਾਤਨ ਬੀੜਾਂ' ਬਾਰੇ ਮਜ਼ਮੂਨ ਦੇ ਇਹ ਲੇਖਕ ਸੱਜਣ ਲਿਖਦੇ ਹਨ ਕਿ ਜਦੋਂ ਦੂਜੀ ਤੀਜੀ ਵਾਰੀ ਫਿਰ ਭਾਈ ਬਖ਼ਤੇ ਦੀ ਸੰਤਾਨ ਦੇ ਸੱਜਣ ਗੁਰੂ ਹਰਿ ਰਾਇ ਸਾਹਿਬ ਪਾਸ ਆਏ, ਤਾਂ ਉਹਨਾਂ ਪਾਸੋਂ ਇਹਨਾਂ ਨੂੰ ਸੱਤੇ ਬਲਵੰਡ ਦੀਆਂ ਦੋ ਹੋਰ ਪਉੜੀਆਂ ਮਿਲੀਆਂ, ਜੋ ਗੁਰੂ ਹਰਿਗੋਬਿੰਦ ਸਾਹਿਬ ਦੀ ਉਸਤਤਿ ਵਿਚ ਉਚਾਰੀਆਂ ਗਈਆਂ ਸਨ। ਜੇ ਇਹ ਗੱਲ ਠੀਕ ਮੰਨ ਲਈ ਜਾਏ, ਤਾਂ ਇਹ ਦੋਵੇਂ ਪਉੜੀਆਂ ਉਸ ਪੁਰਾਤਨ 'ਬੀੜ' ਵਿਚ 'ਰਾਗ ਮਾਲਾ' ਦੇ ਪਿਛੋਂ ਹੀ ਦਰਜ ਹੋ ਸਕਦੀਆਂ ਸਨ। ਪਰ, ਜਾ ਕੇ ਵੇਖੋ—ਭਾਈ ਬਖ਼ਤੇ ਵਾਲੀ 'ਬੀੜ'। ਉੱਥੇ ਇਹ ਦਸੇ ਪਉੜੀਆਂ ਇਕੱਠੀਆਂ ਦਰਜ ਹਨ, ਤੇ ਰਾਗ ਮਾਲਾ ਤੋਂ ਪਹਿਲਾਂ ਹਨ। ਇੱਥੋਂ ਇਹ ਸਾਫ਼ ਸਾਬਤ ਹੁੰਦਾ ਹੈ ਕਿ ਇਹ ਭਾਈ ਬਖ਼ਤਾ ਆਪਣੀ 'ਬੀੜ' ਵਿਚ ਗੁਰੂ ਅਰਜਨ ਸਾਹਿਬ ਦੇ ਵੇਲੇ ਭੀ ਤੇ ਪਿੱਛੋਂ ਭੀ ਗੁਰਬਾਣੀ ਤੋਂ ਛੁਟ ਹੋਰ ਭੀ ਬਥੇਰਾ ਕੁਝ ਦਰਜ ਕਰਦਾ ਗਿਆ। ਇਸ ਨੂੰ ਤੇ ਅਜਿਹੀਆਂ ਹੋਰ ਲਿਖਤੀ 'ਬੀੜਾਂ' ਨੂੰ ਵੇਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੌਜੂਦਾ 'ਬੀੜ' ਬਾਰੇ ਕਿਸੇ ਸਿਖ ਨੂੰ ਕੋਈ ਟਪਲਾ ਨਹੀਂ ਖਾਣਾ ਚਾਹੀਦਾ।

# ਗੁਰੂ ਨਾਨਕ ਦੇਵ ਜੀ ਦਾ ਆਗਮਨ ਸਮਾ

## ਅਗਾਂਹ ਦੇ ਇਕਰਾਰ

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰ-ਵਿਅਕਤੀਆਂ ਦਾ ਜੀਵਨ ਸਮਝਣ ਤੋਂ ਪਹਿਲਾਂ ਇਹ ਜਾਣਨਾ ਜ਼ਰੂਰੀ ਹੈ ਕਿ 'ਸਿਖ ਧਰਮ ਕੀ ਹੈ'। ਇਸ ਧਰਤੀ ਦੇ ਕਈ 'ਧਰਮ' ਉਪਦੇਸ਼ ਕਰਦੇ ਹਨ ਕਿ ਜੋ ਲੋਕ ਉਨ੍ਹਾਂ ਦੇ ਦੱਸੇ ਤਰੀਕੇ ਅਨੁਸਾਰ ਖ਼ਾਸ ਖ਼ਾਸ ਮਿਥੇ ਹੋਏ ਕੰਮ ਕਰਨਗੇ, ਉਨ੍ਹਾਂ ਨੂੰ ਇਸ ਜੀਵਨ-ਸਫ਼ਰ ਦੇ ਖ਼ਤਮ ਹੋਣ 'ਤੇ ਬਹਿਸ਼ਤ ਜਾਂ ਸੁਰਗ ਮਿਲੇਗਾ ਤੇ ਰੱਬ ਦੀ ਦਰਗਾਹ ਵਿਚ ਅਮਲਾਂ ਦਾ ਲੇਖਾ ਹੋਣ ਵੇਲੇ 'ਰਾਹਬਰ' ਉਨ੍ਹਾਂ ਦੀ ਸਿਫ਼ਾਰਸ਼ ਕਰੇਗਾ। ਕਈ ਧਰਮ ਇਹ ਕਹਿੰਦੇ ਹਨ ਕਿ ਖ਼ਾਸ ਖ਼ਾਸ ਧਾਰਮਿਕ ਕੰਮਾਂ ਦੇ ਵੱਟੇ ਸੁਰਗ ਵਿਚ ਖ਼ਾਸ ਸਮੇ ਲਈ ਰਹਿਣ ਦਾ ਮੌਕਾ ਮਿਲੇਗਾ। ਬਹਿਸ਼ਤ ਜਾਂ ਸੁਰਗ ਬਾਰੇ ਆਸਾਂ ਦਿਵਾਉਣ ਵਾਲੇ ਧਰਮ ਇਹ ਭੀ ਆਖਦੇ ਹਨ ਕਿ ਜੇ ਇਨ੍ਹਾਂ ਖ਼ਾਸ ਧਾਰਮਿਕ ਕੰਮਾਂ ਦਾ ਉਲੰਘਣ ਕੀਤਾ ਗਿਆ ਤਾਂ ਦੋਜ਼ਕ ਜਾਂ ਨਰਕ ਦੇ ਦੁੱਖ ਸਹਿਣੇ ਪੈਣਗੇ। ਪਰ 'ਸਿਖ ਧਰਮ' ਕਿਸੇ ਤਰ੍ਹਾਂ ਦੀ ਸਿਫ਼ਾਰਸ਼ ਜਾਂ ਬਹਿਸ਼ਤ ਸੁਰਗ ਦਾ ਇਕਰਾਰ ਨਹੀਂ ਕਰਦਾ।

## ਜਗਤ ਮਿਥਿਆ ਤੇ ਧੂਣੀਆਂ

ਕਿਸੇ ਫ਼ਿਲਾਸਫ਼ੀ ਨੂੰ ਘੋਖਣ ਦਾ ਨਾਮ ਭੀ 'ਸਿਖ ਧਰਮ' ਨਹੀਂ ਹੈ, ਤੇ ਮਰਨ ਪਿੱਛੋਂ ਕਿਸੇ ਮੁਕਤੀ ਦੀ ਆਸ ਭੀ ਇਹ ਧਰਮ ਨਹੀਂ ਦਿਵਾਉਂਦਾ। ਜਗਤ ਨੂੰ 'ਮਿੱਥਿਆ' ਜਾਣ ਕੇ ਇਸ ਤੋਂ ਨੱਸ ਜਾਣ ਦਾ ਉਪਦੇਸ਼ ਭੀ ਇਹ ਧਰਮ ਨਹੀਂ ਕਰਦਾ; ਤੇ ਧਨ, ਪਦਾਰਥ, ਸ਼ੋਭਾ, ਇਸਤ੍ਰੀ, ਪਰਵਾਰ ਆਦਿਕ ਨੂੰ ਭੀ ਜ਼ਿੰਦਗੀ ਦਾ ਮਨੋਰਥ ਨਹੀਂ ਦੱਸਦਾ। ਹਜ਼ਾਰਾਂ ਲੋਕ ਧੂਣੀਆਂ ਤਪਾ ਰਹੇ ਹਨ, ਕਈ ਹੋਰ ਕਿਸਮ ਦਾ ਕਸ਼ਟ ਆਪਣੇ ਸਰੀਰਾਂ ਨੂੰ ਦੇ ਰਹੇ ਹਨ, ਕਿਸੇ ਅਗਾਂਹ ਦੇ ਸੌਖੇ ਜੀਵਨ ਲਈ, ਮੁਕਤੀ ਲਈ। ਸਿਖ ਧਰਮ ਕਿਸੇ ਅਗਾਂਹ ਦੀ ਆਸ ਉੱਤੇ ਇਸ ਹੀਰੇ

ਮਨੁੱਖ-ਜਨਮ ਨੂੰ ਮਿੱਟੀ ਵਿਚ ਰੋਲਣ ਦੀ ਆਗਿਆ ਭੀ ਨਹੀਂ ਦਿੰਦਾ। ਬੇਅੰਤ ਬੰਦੇ ਦੁਨੀਆ ਦੇ ਵਿਕਾਰਾਂ ਵਿਚ ਮਸਤ ਹਨ; ਦੁਨੀਆ ਦੇ ਹਰ ਕਿਸਮ ਦੇ ਸੁਖ ਨੂੰ ਹਾਸਲ ਕਰਨਾ ਹੀ ਜ਼ਿੰਦਗੀ ਦਾ ਨਿਸ਼ਾਨਾ ਬਣਾਈ ਬੈਠੇ ਹਨ; ਸਿਖ ਧਰਮ ਅਜਿਹੇ ਜੀਵਨ ਦੀ ਭੀ ਆਗਿਆ ਨਹੀਂ ਦਿੰਦਾ।

## ਫਿਰ, ਸਿਖ ਧਰਮ ਕੀ ਹੈ

ਸਿਖ ਧਰਮ 'ਰਾਜ ਜੋਗ' ਹੈ, ਰਾਜੇ ਹੁੰਦਿਆਂ ਜੋਗੀ ਬਣੇ ਰਹਿਣ ਦੀ ਜਾਚ ਸਿਖਾਉਂਦਾ ਹੈ, ਗ੍ਰਿਹਸਤੀ ਹੁੰਦਿਆਂ ਫ਼ਕੀਰ ਬਣਨ ਦਾ ਰਾਹ ਦੱਸਦਾ ਹੈ। ਨਾਲੇ ਸਿਖ ਧਰਮ 'ਹੁਣ' ਦਾ ਧਰਮ ਹੈ, 'ਜੀਊਣ ਦੀ ਜਾਚ' ਹੈ, 'ਹੁਣ ਦਾ ਜੀਵਨ' ਜੀਊਣ ਦੀ ਜਾਚ ਦੱਸਦਾ ਹੈ।

ਜਦੋਂ ਗੁਰੂ ਨਾਨਕ ਦੇਵ ਜੀ ਇੱਥੇ ਆਏ, ਉਨ੍ਹਾਂ ਦੇਖਿਆ ਕਿ ਲੋਕ 'ਹੁਣ' ਦਾ ਜੀਵਨ ਜੀਊਣ ਦੀ ਜਾਚ ਭੁਲਾ ਕੇ ਡਾਢੇ ਦੁਖੀ ਹੋ ਰਹੇ ਸਨ। ਭਾਈ ਗੁਰਦਾਸ ਜੀ ਲਿਖਦੇ ਹਨ :

**ਬਾਬਾ ਦੇਖੈ ਧਿਆਨ ਧਰਿ, ਜਲਤੀ ਸਭ ਪ੍ਰਿਥਮੀ ਦਿਸਿ ਆਈ॥**

ਮਨੁੱਖ ਦੀ ਜ਼ਿੰਦਗੀ ਤਿੰਨ ਕਿਸਮ ਦੀ ਹੈ ਆਤਮਕ (ਸ਼ਖ਼ਸੀ), ਭਾਈਚਾਰਕ ਅਤੇ ਰਾਜਸੀ। ਇਨ੍ਹਾਂ ਤਿੰਨਾਂ ਦੀ ਹਾਲਤ ਵਿਗੜ ਚੁੱਕੀ ਸੀ।

## ਆਤਮਕ ਜੀਵਨ ਢਿੱਲਾ, ਧਾਰਮਿਕ ਖਹ-ਖਹ

ਕਰਮ-ਕਾਂਡ, ਧਾਰਮਿਕ ਰਸਮਾਂ ਤੇ ਸ਼ਰਹ—ਇਨ੍ਹਾਂ ਲੀਹਾਂ ਵਿਚ ਤੁਰੇ ਜਾਣਾ, ਇਨ੍ਹਾਂ ਬੰਧਨਾਂ ਵਿਚ ਪਏ ਰਹਿਣਾ ਹੀ 'ਧਰਮ' ਸਮਝਿਆ ਜਾਂਦਾ ਸੀ। ਜ਼ਿੰਦਗੀ ਵਿਚ ਭਲੇ ਪਾਸੇ ਦੀ ਤਬਦੀਲੀ ਆ ਰਹੀ ਹੈ ਕਿ ਨਹੀਂ, ਮਨ ਪਵਿੱਤਰ ਹੋ ਰਿਹਾ ਹੈ ਕਿ ਨਹੀਂ, ਖ਼ਾਲਕ ਤੇ ਉਸ ਦੀ ਪੈਦਾ ਕੀਤੀ ਖ਼ਲਕਤਿ ਨਾਲ ਪਿਆਰ ਬਣ ਰਿਹਾ ਹੈ ਕਿ ਨਹੀਂ, ਲੋੜਵੰਦ ਦੁਖੀਆਂ ਨੂੰ ਤੱਕ ਕੇ ਹਿਰਦਾ ਪੰਘਰਦਾ ਹੈ ਕਿ ਨਹੀਂ, ਉਨ੍ਹਾਂ ਦੀ ਆਤਮਕ ਅਤੇ ਦੁਨੀਆਵੀ ਹਾਲਤ ਉੱਚੀ ਕਰਨ ਲਈ 'ਆਪਾ' ਵਾਰਨ 'ਤੇ ਜੀਅ ਕਰਦਾ ਹੈ ਕਿ ਨਹੀਂ—ਇਨ੍ਹਾਂ ਗੱਲਾਂ ਨੂੰ ਕੋਈ ਵਿਰਲੇ ਵਿਚਾਰਦੇ ਸਨ। ਸਗੋਂ ਧਰਮ, ਧਰਮ ਦੇ ਟਾਕਰੇ ਹੋ ਰਹੇ ਸਨ। ਕੋਈ 'ਕਾਫ਼ਰ' ਤੇ ਕੋਈ 'ਮੋਮਨ', ਕੋਈ 'ਮਲੇਛ' ਤੇ ਕੋਈ 'ਆਰੀਆ' ਮਿਥਿਆ ਜਾ ਰਿਹਾ ਸੀ। ਇਸ ਹਾਸੋ-ਹੀਣੀ ਹਾਲਤ ਦਾ ਬਿਆਨ ਭਾਈ ਗੁਰਦਾਸ ਜੀ ਨੇ ਇਉਂ ਕੀਤਾ ਹੈ :

ਚਾਰਿ ਵਰਨ ਚਾਰਿ ਮਜ਼ਹਬਾ, ਜਗ ਵਿਚਿ ਹਿੰਦੂ ਮੁਸਲਮਾਣੇ॥
ਖੁਦੀ ਬਖ਼ੀਲੀ ਤਕੱਬਰੀ, ਖਿੱਚੋਤਾਣ ਕਰੇਨਿ ਧਿਙਾਣੇ॥
ਗੰਗ ਬਨਾਰਸਿ ਹਿੰਦੂਆਂ, ਮੱਕਾ ਕਾਹਬਾ ਮੁਸਲਮਾਣੇ॥
ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ॥
ਰਾਮੁ ਰਹੀਮੁ ਕਹਾਇੰਦੇ, ਇਕੁ ਨਾਮੁ ਦੁਇ ਰਾਹ ਲੁਭਾਣੇ॥
ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚ ਦੁਨੀ ਸ਼ੈਤਾਣੇ॥
ਸਚੁ ਕਿਨਾਰੇ ਰਹਿ ਗਿਆ, ਖਹਿ ਮਰਦੇ ਬਾਹਮਣ ਮਉਲਾਣੇ॥
ਸਿਰਹੁ ਨ ਮਿਟੇ ਆਵਣ ਜਾਣੇ॥੨੧॥੧॥

## ਅਨੇਕ ਪੂਜਾ

ਪਰਮਾਤਮਾ ਨੇ ਆਪਣੀ ਕੁਦਰਤ ਵਿਚ ਕੁਝ ਐਸਾ ਸਿਲਸਿਲਾ ਚਲਾਇਆ ਹੈ ਕਿ ਪਸ਼ੂ ਪੰਛੀ ਦੀ ਪੇਟ-ਪਾਲਣਾ ਦਾ ਸਾਮਾਨ ਤਾਂ ਸੁਤੇ ਹੀ ਬਣਿਆ ਪਿਆ ਹੈ, ਪਰ ਮਨੁੱਖ ਨੇ ਆਪਣੀ ਰੋਜ਼ੀ ਵਾਸਤੇ ਮਿਹਨਤ ਕਰਨੀ ਹੈ। ਫਿਰ, ਇਸ ਨੂੰ ਜ਼ਿੰਦਗੀ ਵਿਚ ਕਈ ਸੁਖ-ਦੁਖ, ਕਈ ਕਲੇਸ਼ ਤੇ ਕਈ ਕਿਸਮ ਦੇ ਚਿੰਤਾ ਫ਼ਿਕਰ ਸਦਾ ਵਾਪਰਦੇ ਰਹਿੰਦੇ ਹਨ। ਦੁਨੀਆ ਦੀਆਂ ਲੋੜਾਂ ਨੂੰ ਹੀ ਜੀਵਨ ਦਾ ਨਿਸ਼ਾਨਾ ਸਮਝ ਕੇ, ਕਮਜ਼ੋਰ ਹੋਇਆ ਹੋਇਆ ਮਨੁੱਖ ਦਾਤਾਰ ਨੂੰ ਵਿਸਾਰ ਕੇ, ਕੁਦਰਤ ਵਿਚ ਪਰਤੱਖ ਦਿੱਸਦੀਆਂ ਕਈ ਤਾਕਤਾਂ ਨੂੰ ਦੇਵਤੇ ਮਿੱਥ ਕੇ, ਕਈ ਮਨ-ਕਲਪਿਤ ਦੇਵਤੇ ਬਣਾ ਕੇ ਉਨ੍ਹਾਂ ਨੂੰ ਪੂਜਣ ਲੱਗ ਪਿਆ। ਇਨ੍ਹਾਂ ਆਪਣੇ ਬਣਾਏ ਦੇਵਤਿਆਂ ਦੇ ਆਸਰੇ ਭੀ ਫਿਰ ਕਈ ਕਿਸਮ ਦੇ ਝਗੜੇ ਤੇ ਵਿਰੋਧ ਆਪੋ ਵਿਚ ਚੱਲ ਪਏ। ਇਸ ਬਾਰੇ ਭੀ ਭਾਈ ਗੁਰਦਾਸ ਜੀ ਲਿਖਦੇ ਹਨ :

ਕਿਸੈ ਪੂਜਾਈ ਸਿਲਾ ਸੁੰਨ, ਕੋਈ ਗੋਰੀ ਮੜ੍ਹੀ ਪੁਜਾਵੈ॥
ਤੰਤ੍ਰ ਮੰਤ੍ਰ ਪਾਖੰਡ ਕਰਿ, ਕਲਹ ਕ੍ਰੋਧ ਬਹੁ ਵਾਦ ਵਧਾਵੈ॥
ਆਪੋ-ਧਾਪੀ ਹੋਇ ਕੈ, ਨਿਆਰੇ ਨਿਆਰੇ ਧਰਮ ਚਲਾਵੈ॥
ਕੋਈ ਪੂਜੈ ਚੰਦ੍ਰ ਸੂਰੁ, ਕੋਈ ਧਰਤਿ ਅਕਾਸੁ ਮਨਾਵੈ॥
ਪਉਣ ਪਾਣੀ ਬੈਸੰਤਰੋ, ਧਰਮ ਰਾਜੁ ਕੋਈ ਤ੍ਰਿਪਤਾਵੈ॥
ਫੋਕਟ ਧਰਮੀ ਭਰਮ ਭੁਲਾਵੈ॥੧੮॥੧॥

ਇਸ 'ਅਨੇਕ ਪੂਜਾ' ਨੇ ਮਨੁੱਖ ਨੂੰ ਇੱਥੋਂ ਤਕ ਹਾਸੋ-ਹੀਣਾ ਕਰ ਦਿੱਤਾ ਕਿ ਇਹ ਵਿਚਾਰਾ ਆਪਣੀਆਂ ਲੋੜਾਂ ਦਾ ਮਾਰਿਆ ਹੋਇਆ ਰੁੱਖਾਂ, ਮੜ੍ਹਿਆਂ

ਤੇ ਸੱਪਾਂ ਦੀਆਂ ਖੁੱਡਾਂ ਅੱਗੇ ਜਾ ਕੇ ਭੀ ਮੱਥੇ ਰਗੜਨ ਲੱਗ ਪਿਆ। ਕਦੇ ਪੇਂਡੂ ਹਿੰਦੂ-ਜੀਵਨ ਜਾ ਕੇ ਤੱਕੋ। 'ਮਹਾਂ ਲਖਮੀ' ਦਾ ਵਰਤ ਆਉਂਦਾ ਹੈ, ਹਿੰਦੂ ਤ੍ਰੀਮਤਾਂ ਬਾਹਰ ਜਾ ਕੇ ਮਲ੍ਹਿਆਂ ਨੂੰ ਆਟੇ ਦੇ ਬੇਰ ਲਾਉਂਦੀਆਂ ਹਨ ਤੇ ਗਾਉਂਦੀਆਂ ਹਨ—'ਤੈਨੂੰ ਪੱਤਰਾਂ ਦੀ ਛਾਂ, ਮੈਨੂੰ ਪੁੱਤਰਾਂ ਦੀ ਛਾਂ'। ਸਾਵਣ ਭਾਦਰੋਂ ਦੇ ਮਹੀਨੇ ਜਦੋਂ ਸੱਪਾਂ ਦਾ ਡਰ ਹੁੰਦਾ ਹੈ, ਇਹ ਮਲ੍ਹਿਆਂ ਦੇ ਦੁਆਲੇ ਧਾਗੇ ਵਲ੍ਹੇਟਦੀਆਂ, ਤੇ ਸੱਪਾਂ ਦੀਆਂ ਖੁੱਡਾਂ ਦੀਆਂ ਪਰਕਰਮਾਂ ਕਰਦੀਆਂ ਹਨ।

## ਭਰਮ-ਵਹਿਮ ਤੇ ਸਹਿਮ

ਇਸ 'ਅਨੇਕ ਪੂਜਾ' ਦੇ ਨਾਲ ਨਾਲ ਭਰਮ ਵਹਿਮਾਂ ਦੀ ਭੀ ਕੋਈ ਹੱਦ ਨਾ ਰਹਿ ਗਈ। ਕਦਮ ਕਦਮ 'ਤੇ ਸਗਨ ਅਪਸਗਨ ਵਿਚਾਰਨੇ, ਗੱਲੇ ਗੱਲੇ ਮਹੂਰਤ ਕਢਾਉਣੇ। ਜੇ ਕਿਤੇ ਕਿਸੇ ਕੰਮ ਵਾਂਢੇ ਜਾਣ ਦੀ ਲੋੜ ਪੈ ਜਾਏ, ਤਾਂ ਪਹਿਲਾਂ ਇਹ ਵੇਖਣਾ ਕਿ ਏਧਰ ਜਾਣ ਦਾ ਮਹੂਰਤ ਹੈ ਕਿ ਨਹੀਂ। ਇੱਥੋਂ ਤਕ ਕਿ ਅੱਸੂ ਵਿਚ ਜਦੋਂ ਜ਼ਿਮੀਦਾਰ ਨੇ ਫ਼ਸਲ ਬੀਜਣ ਦੀ ਤਿਆਰੀ ਕਰਨੀ ਤਾਂ ਭੀ ਪਹਿਲਾਂ ਪੰਡਿਤ ਪਾਸੋਂ ਪੁੱਛ ਕੇ ਆਉਣਾ ਕਿ ਭੁਇੰ ਜਾਗਦੀ ਹੈ ਜਾਂ ਸੁੱਤੀ। ਭਾਈ ਗੁਰਦਾਸ ਜੀ ਲਿਖਦੇ ਹਨ:

**ਸਉਣ ਸਗਨ ਵੀਚਾਰਨੇ, ਨਉ ਗ੍ਰਹ ਬਾਰਹ ਰਾਸਿ ਵੀਚਾਰਾ॥**
**ਕਾਮਣ ਟੂਣੇ ਅਉਂਸੀਆਂ ਕਣਸੋਈ ਪਾਸਾਰ ਪਸਾਰਾ॥**
**ਗੱਦੋਂ ਕੁੱਤੇ ਬਿੱਲੀਆਂ, ਇੱਲ, ਮਲਾਲੀ, ਗਿੱਦੜ, ਛਾਰਾ॥**
**ਨਾਰਿ ਪੁਰਖ ਪਾਣੀ ਅਗਨਿ, ਛਿੱਕ ਪੱਦ ਹਿਡਕੀ ਵਰਤਾਰਾ॥**
**ਥਿਤਿ ਵਾਰ ਭੱਦਰਾ ਭਰਮ, ਦਿਸ਼ਾ ਸ਼ੂਲ ਸਹਸਾ ਸੰਸਾਰਾ॥**
**ਵਲ ਛਲ ਕਰਿ ਵਿਸਵਾਸ ਲੱਖ, ਬਹੁ ਚੁੱਖੀਂ ਕਿਉਂ ਰਵੈ ਭਤਾਰਾ॥**
**ਗੁਰਮੁਖਿ ਸੁਖੁ ਫਲੁ ਪਾਰਿ ਉਤਾਰਾ॥੮॥੫॥**

## ਤਿਆਗ ਦਾ ਭੁਲੇਖਾ

ਇਹ ਸੀ ਆਤਮਕ ਜੀਵਨ ਦੀ ਆਮ ਹਾਸੋ-ਹੀਣੀ ਹਾਲਤ। ਇਹ ਕਿਉਂ ਸੀ? ਇਸ ਵਾਸਤੇ ਕਿ ਮਨੁੱਖ ਇਕ ਕਰਤਾਰ-ਦਾਤਾਰ ਨੂੰ ਵਿਸਾਰ ਬੈਠਾ ਸੀ। ਇਹ ਹਾਲਤ ਤਾਂ ਉਨ੍ਹਾਂ ਦੀ ਸੀ ਜਿਨ੍ਹਾਂ ਨੇ ਮਨੁੱਖੀ ਜੀਵਨ ਨੂੰ ਸਿਰਫ਼ ਸਰੀਰਕ ਜੀਵਨ ਹੀ ਸਮਝਿਆ ਤੇ ਹਰ ਵੇਲੇ ਇਸ ਸਰੀਰ ਦੇ ਤੌਖਲੇ ਵਿਚ ਹੀ ਪਏ ਰਹੇ। ਪਰ ਜਿਨ੍ਹਾਂ ਨੂੰ ਰਤਾ ਉਚੇਰੀ ਸੂਝ ਪਈ, ਉਨ੍ਹਾਂ ਨੇ ਕੀ ਕੀਤਾ? ਉਹ

ਜੀਵਨ-ਸੰਗਰਾਮ ਵਿਚੋਂ ਹੀ ਭੱਜ ਨਿਕਲੇ। ਪਰ ਆਖ਼ਰ ਜਾਣਾ ਕਿੱਥੇ ਸੀ ? ਪੇਟ ਤਾਂ ਨਾਲ ਹੀ ਸੀ, ਇਹ ਖਾਣ ਨੂੰ ਮੰਗਦਾ ਸੀ। ਸੋ, ਚੰਗੇ ਭਲੇ ਸਾਬਤ ਅੰਗਾਂ ਵਾਲੇ ਬੰਦੇ 'ਤਿਆਗੀ' ਹੋਣ ਦੇ ਭੁਲੇਖੇ ਵਿਚ ਦੂਜਿਆਂ ਉਤੇ ਭਾਰੂ ਹੋ ਢੁੱਕੇ। ਜੀਵਨ ਦੇ ਇਸ ਕੁਹਜ ਨੂੰ ਭੀ ਸਵਾਰਨਾ ਸੀ ਤੇ ਸਤਿਗੁਰੂ ਜੀ ਨੇ ਬਚਨ ਕੀਤਾ :

**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥**

### ਵਰ ਸਰਾਪ

ਪਰ ਇਹ 'ਤਿਆਗੀ' ਲੋਕ ਆਮ ਜਨਤਾ ਉੱਤੇ ਨਿਰਾ ਭਾਰ ਹੀ ਨਹੀਂ ਸਨ, ਉਨ੍ਹਾਂ ਨੂੰ ਘੂਰਦੇ ਤੇ ਡਰਾਉਂਦੇ ਭੀ ਸਨ। ਆਮ ਗ੍ਰਿਹਸਤੀ ਇਨ੍ਹਾਂ ਦੀ ਇਤਨੀ ਸੇਵਾ ਸ਼ਾਇਦ ਨਾ ਕਰਦੇ, ਜੇ ਇਕ ਪਾਸੇ ਉਨ੍ਹਾਂ ਦੇ ਕ੍ਰੋਧ ਤੇ ਸਰਾਪ ਤੋਂ ਡਰਦੇ ਨਾ ਹੁੰਦੇ ਤੇ ਦੂਜੇ ਪਾਸੇ ਇਨ੍ਹਾਂ ਦੀਆਂ ਰਿੱਧੀਆਂ ਸਿੱਧੀਆਂ ਦੇ ਲਾਲਚ ਵਿਚ ਨਾ ਆਉਂਦੇ। ਸਤਿਗੁਰੂ ਨਾਨਕ ਦੇਵ ਜੀ ਨੇ ਵੇਖਿਆ ਕਿ ਇਹ 'ਤਿਆਗੀ' ਸਾਧੂ ਭਾਰਤ ਦੀ ਹਿੰਦੂ-ਜਨਤਾ ਉੱਤੇ ਦਬਾ ਪਾ ਕੇ ਉਨ੍ਹਾਂ ਦੇ ਅੰਦਰ ਕਾਇਰਤਾ ਭਰ ਰਹੇ ਹਨ ਤੇ ਇਸ ਤਰ੍ਹਾਂ ਪਰਮਾਤਮਾ ਦੀ ਰਚੀ ਮਨੁੱਖਤਾ (ਨਾ ਕਿਸੇ ਤੋਂ ਡਰਨਾ, ਨਾ ਕਿਸੇ ਨੂੰ ਡਰਾਉਣਾ) ਦੇ ਇਕ ਜ਼ਰੂਰੀ ਅੰਗ ਨੂੰ ਕੁਚਲ ਰਹੇ ਹਨ। ਇਨ੍ਹਾਂ ਜੋਗੀਆਂ ਦੇ ਇਸ ਪਰਤਾਪ ਨੂੰ ਵੇਖ ਕੇ ਕਈ ਮੁਸਲਮਾਨ ਸੂਫ਼ੀ ਫ਼ਕੀਰ ਭੀ ਇਸੇ ਸ਼ੁਗਲ ਨੂੰ ਲੈ ਬੈਠੇ। ਸੋ ਜਿੱਥੇ ਗੁਰੂ ਨਾਨਕ ਦੇਵ ਜੀ ਹਿੰਦੂ-ਤੀਰਥਾਂ ਅਤੇ ਮੁਸਲਿਮ ਹੱਜ-ਅਸਥਾਨਾਂ ਉੱਤੇ ਹਿੰਦੂ-ਮਤ ਤੇ ਇਸਲਾਮ ਦੇ ਧਾਰਮਿਕ ਆਗੂਆਂ ਨੂੰ ਜ਼ਿੰਦਗੀ ਦਾ ਸਹੀ ਨਿਸ਼ਾਨਾ ਦੱਸਣ ਗਏ, ਉਥੇ ਉਹ ਇਨ੍ਹਾਂ 'ਤਿਆਗੀ' ਜੋਗੀਆਂ ਤੇ ਸੂਫ਼ੀ ਫ਼ਕੀਰਾਂ ਪਾਸ ਭੀ ਅੱਪੜੇ ਅਤੇ ਸਮਝਾਇਆ ਕਿ ਖ਼ਾਲਕ ਦੀ ਖ਼ਲਕਤਿ ਨੂੰ ਡਰਾਣਾ ਧਮਕਾਣਾ ਤੇ ਖ਼ਾਲਕ ਨੂੰ ਮਿਲਣ ਦੇ ਯਤਨ ਭੀ ਕਰਨੇ ਇਹ ਦੋਵੇਂ ਗੱਲਾਂ ਇਕੱਠੀਆਂ ਨਹੀਂ ਹੋ ਸਕਦੀਆਂ।

## (੨) ਉਸ ਸਮੇ ਦਾ ਭਾਈਚਾਰਕ ਜੀਵਨ

### ਸ਼ੂਦਰਾਂ ਨਾਲ ਬਦ-ਸਲੂਕੀ

ਸਤਿਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਭਾਰਤ ਵਿਚ ਦੋ ਵੱਡੀਆਂ ਕੌਮਾਂ ਵੱਸਦੀਆਂ ਸਨ—ਹਿੰਦੂ ਤੇ ਮੁਸਲਮਾਨ। ਇਨ੍ਹਾਂ ਦੋਹਾਂ ਕੌਮਾਂ ਦੇ ਧਾਰਮਿਕ

ਅਸੂਲਾਂ ਤੇ ਰਸਮਾਂ ਵਿਚ ਵਿੱਥ ਹੋਣ ਦੇ ਕਾਰਨ, ਇਨ੍ਹਾਂ ਦੀ ਆਪੋ ਵਿਚ ਵਿਰੋਧਤਾ ਹੋਣੀ ਤਾਂ ਸੁਭਾਵਿਕ ਗੱਲ ਸੀ; ਪਰ ਮੁਸਲਮਾਨਾਂ ਨੂੰ ਲਾਂਭੇ ਰੱਖ ਕੇ ਭੀ, ਹਿੰਦੂ ਕੌਮ ਦਾ ਆਪਣਾ ਕੀ ਹਾਲ ਸੀ ? ਇਤਨਾ ਦੂਰ ਪਿਛਾਂਹ ਜਾਣ ਦੀ ਭੀ ਕੀ ਲੋੜ ਹੈ ? ਹੁਣ ਦੇ ਸਮੇ ਵਲ ਹੀ ਵੇਖੋ, ਜਦੋਂ ਪੱਛਮ ਦੀ ਸੱਭਿਅਤਾ ਨੇ ਦੇਸ ਦੀ ਕਾਫ਼ੀ ਕਾਇਆਂ ਪਲਟ ਦਿਤੀ ਹੈ। ਜਾ ਕੇ ਪੁੱਛ ਵੇਖੋ ਉਨ੍ਹਾਂ ਨੂੰ, ਜਿਨ੍ਹਾਂ ਨੂੰ ਚੂਹੜੇ ਤੇ ਚਮਾਰ ਕਿਹਾ ਜਾਂਦਾ ਹੈ। ਕੀ ਉਹ ਸੌਖੇ ਹਨ ? ਕੀ ਉਹ ਉਤਨੇ ਹੀ ਸੌਖੇ ਹਨ ਜਿਤਨੇ ਖੱਤਰੀ, ਬ੍ਰਾਹਮਣ ਆਦਿਕ ? ਕੀ ਸ਼ਹਿਰਾਂ ਤੇ ਪਿੰਡਾਂ ਵਿਚ ਸਭ ਖੂਹਾਂ ਉੱਤੇ ਉਹਨਾਂ ਨੂੰ ਉਸੇ ਤਰ੍ਹਾਂ ਖੁਲ੍ਹ ਹੈ ਜਿਵੇਂ ਬ੍ਰਾਹਮਣ ਖੱਤਰੀਆਂ ਨੂੰ ? ਪਿੰਡਾਂ ਵਿਚ ਇਹ ਦਰਦਨਾਕ ਨਜ਼ਾਰੇ ਆਮ ਵੇਖਣ ਵਿਚ ਆਉਂਦੇ ਹਨ ਕਿ ਸਾਉ ਤਾਂ ਖੂਹ ਦੀਆਂ ਟਿੰਡਾਂ ਵਿਚੋਂ ਭੀ ਹੱਥ ਪਾ ਕੇ ਪਾਣੀ ਪੀ ਲਵੇ ਤੇ ਉਸ ਦੀਆਂ ਛਿੱਟਾਂ ਖੂਹ ਵਿਚ ਪਈਆਂ ਪੈਣ, ਉਵ ਉਹ ਆਪ ਭਾਵੇਂ ਕਿਤਨਾ ਹੀ ਗੰਦਾ ਤੇ ਗ਼ਲੀਜ਼ ਹੋਵੇ, ਪਰ ਇਕ ਚੂਹੜੀ (ਭਾਵੇਂ ਉਹ ਕਿਤਨੇ ਹੀ ਸਾਫ਼ ਕਪੜੇ ਪਹਿਨੀ ਹੋਵੇ) ਨਸਾਰ ਦੇ ਨੇੜੇ ਤਾਂ ਕਿਤੇ ਰਹੀ, ਅਉਲੂ ਦੇ ਨੇੜੇ ਨਹੀਂ ਢੁਕ ਸਕਦੀ; ਉਹ ਵਿਚਾਰੀ ਆਪਣਾ ਘੜਾ ਦੂਰ ਆਡ ਵਿਚੋਂ ਭਰਦੀ ਹੈ। ਇਸ ਕੁਹਜੇ ਵਿਤਕਰੇ ਨੂੰ ਜਾਇਜ਼ ਸਾਬਤ ਕਰਨ ਵਾਲੇ ਬੰਦੇ ਇਹ ਆਖਦੇ ਸੁਣੀਦੇ ਹਨ ਕਿ ਇਹ ਅਛੂਤ ਲੋਕ ਸਦੀਆਂ ਤੋਂ ਗੰਦੇ ਤੁਰੇ ਆ ਰਹੇ ਹਨ, ਇਨ੍ਹਾਂ ਦੀਆਂ ਆਦਤਾਂ ਵੀ ਗ਼ਲੀਜ਼ ਬਣ ਚੁਕੀਆਂ ਹਨ, ਪਹਿਲਾਂ ਇਹ ਸਾਫ਼ ਰਹਿਣ ਦੀ ਜਾਚ ਸਿੱਖਣ ਤੇ ਫਿਰ ਹਿੰਦੂ ਭਾਈਚਾਰੇ ਵਿਚ ਇਨ੍ਹਾਂ ਨਾਲ ਬਰਾਬਰੀ ਦਾ ਸਲੂਕ ਹੋ ਸਕੇਗਾ। ਪਰ ਇਨ੍ਹਾਂ ਦੇ ਕੰਗਾਲ ਤੇ ਗੰਦੇ ਰਹਿਣ ਦੀ ਜ਼ਿੰਮੇਵਾਰੀ ਭੀ ਉੱਚੀਆਂ ਜਾਤਾਂ ਦੇ ਸਿਰ 'ਤੇ ਹੀ ਹੈ। ਉਹ ਇੱਥੋਂ ਤਕ ਭੁੱਖੇ ਮਾਰੇ ਗਏ ਕਿ ਵਿਚਾਰੇ ਮੁਰਦਾਰ ਖਾਣ 'ਤੇ ਭੀ ਮਜਬੂਰ ਹੋਏ। ਫਿਰ ਕਿਹਾ ਜਾਂਦਾ ਹੈ ਕਿ ਇਨ੍ਹਾਂ ਗੰਦੇ ਲੋਕਾਂ ਨੂੰ ਬਰਾਬਰੀ ਦਾ ਹੱਕ ਕਿਵੇਂ ਦਿੱਤਾ ਜਾਏ।

ਐਸ ਵੇਲੇ ਤਕ ਵਿੱਦਿਆ ਦੇ ਪਰਚਾਰ ਲਈ ਸੈਂਕੜੇ-ਹਜ਼ਾਰਾਂ ਸਕੂਲ ਤੇ ਕਾਲਜ ਖੁੱਲ੍ਹ ਚੁੱਕੇ ਹਨ; ਬ੍ਰਾਹਮਣ, ਖੱਤਰੀ ਤੇ ਵੈਸ਼ ਲੋਕਾਂ ਦੇ ਬੱਚੇ ਲੱਖਾਂ ਦੀ ਗਿਣਤੀ ਵਿਚ ਪੜ੍ਹ ਲਿਖ ਗਏ ਹਨ। ਪਰ ਇਨ੍ਹਾਂ ਅਛੂਤਾਂ ਦਾ ਕੀ ਹਾਲ ਹੈ ? ਕੀ ਇਨ੍ਹਾਂ ਬੱਚਿਆਂ ਨੂੰ ਭੀ ਸਕੂਲਾਂ ਦੇ ਨੇੜੇ ਆਉਣ ਦਿੱਤਾ ਗਿਆ ?

ਇਹ ਹਾਲਤ ਹੈ ਅਜੇ ਉਸ ਸਮੇ ਦੀ ਜਦੋਂ ਪੱਛਮ ਦੀ ਰੌਸ਼ਨੀ ਨੇ ਕਾਫ਼ੀ ਚਾਨਣ ਕਰ ਦਿਤਾ ਹੈ। ਪਰ ਰਤਾ ਅੰਦਾਜ਼ਾ ਲਗਾਵੋ ਉਸ ਵੇਲੇ ਦਾ, ਜਦੋਂ ਗੁਰੂ ਨਾਨਕ ਦੇਵ ਜੀ ਆਏ। ਮੰਦਰਾਂ ਵਿਚ ਬੈਠ ਕੇ ਉਹ ਪਾਠ-ਪੂਜਾ ਤੇ ਟੱਲੀਆਂ

ਖੜਕਾਉਣੀਆਂ ਕੀ ਆਖਦੀਆਂ ਸਨ, ਜਦੋਂ ਓਥੋਂ ਬਾਹਰ ਨਿਕਲਦਿਆਂ ਹੀ ਖ਼ਾਲਕ ਦੇ ਰਚੇ ਹੋਏ ਬੰਦਿਆਂ ਤੋਂ 'ਥੂ ਥੂ', 'ਪਰੇ ਪਰੇ' ਹੋਣ ਲੱਗ ਪੈਂਦੀ ਸੀ ?

ਸੋ ਆਲੀਸ਼ਾਨ ਧਰਮ-ਮੰਦਰਾਂ ਵਿਚ ਬੈਠ ਕੇ ਸੁਰਤ ਜੋੜਨ ਵਾਲਿਆਂ ਤੇ ਆਪਣੇ ਆਪ ਨੂੰ ਧਰਮੀ ਤੇ ਪਵਿੱਤਰ ਸਮਝਣ ਵਾਲਿਆਂ ਨੂੰ ਦੁਖੀਆਂ ਦੇ ਦਰਦ ਵੰਡਣ ਵਾਲੇ ਸਤਿਗੁਰੂ ਜੀ ਨੇ ਉੱਚੀ ਅਵਾਜ਼ ਨਾਲ ਆਖਿਆ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚ॥**
**ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥**

*(ਸਿਰੀਰਾਗੁ ਮਹਲਾ ੧)*

ਨਾਈ, ਛੀਂਬੇ, ਜੁਲਾਹੇ, ਮੋਚੀ, ਘੁਮਿਆਰ, ਤਰਖਾਣ, ਅਰਾਈਂ, ਮਿਰਾਸੀ ਆਦਿਕ ਜਾਤਾਂ ਦੇ ਕਰੋੜਾਂ ਬੰਦੇ ਸਨ, ਜੋ ਉਸ ਵੇਲੇ ਦੀ ਸੱਭਿਅਤਾ ਨੇ ਪੈਰਾਂ ਹੇਠ ਲਤਾੜੇ ਹੋਏ ਸਨ। ਜਦੋਂ ਇਸਲਾਮ ਨੇ ਆ ਕੇ ਇਨ੍ਹਾਂ ਲੋਕਾਂ ਨੂੰ ਇਨਸਾਨੀ ਭਾਈਚਾਰੇ ਵਿਚ ਬਰਾਬਰੀ ਦਾ ਸੱਦਾ ਦਿਤਾ, ਤਾਂ ਆਖ਼ਰ ਹਿੰਦੂ-ਮਤ ਵਿਚ ਇਨ੍ਹਾਂ ਵਾਸਤੇ ਕਿਹੜੀ ਖ਼ਾਸ ਖਿੱਚ ਰਹਿ ਗਈ ਸੀ ਕਿ ਇਸਲਾਮ ਵਲ ਹੱਸ ਕੇ ਛਾਲਾਂ ਮਾਰ ਕੇ ਨਾ ਜਾਂਦੇ ? ਅੱਜ ਅਸੀ ਇਨ੍ਹਾਂ ਜਾਤਾਂ ਦੇ ਬੜੇ ਥੋੜੇ ਪਰਵਾਰ ਵੇਖਦੇ ਹਾਂ ਜੋ ਹਿੰਦੂ ਧਰਮ ਵਿਚ ਰਹਿ ਗਏ ਹਨ।

## ਇਸਤ੍ਰੀ-ਜਾਤੀ ਦਾ ਨੀਵਾਂ ਦਰਜਾ

ਹਿੰਦੂ ਧਰਮ ਦੇ ਆਗੂਆਂ ਨੇ ਨਿਰਾ ਇਨ੍ਹਾਂ ਜਾਤੀਆਂ ਦੇ ਲੋਕਾਂ ਉੱਤੇ ਹੀ ਵਧੀਕੀ ਨਹੀਂ ਸੀ ਕੀਤੀ ਹੋਈ, ਇਨਸਾਨੀ ਭਾਈਚਾਰੇ ਵਿਚ ਸਾਰੀ ਇਸਤ੍ਰੀ-ਜਾਤੀ ਦਾ ਭੀ ਦਰਜਾ 'ਮਨੁੱਖ ਨਾਲੋਂ' ਬਹੁਤ ਨੀਵਾਂ ਰੱਖਿਆ ਹੋਇਆ ਸੀ। ਪੰਜਾਬ ਦੇ ਪਿੰਡਾਂ ਵਿਚ ਬਹੁਤ ਥਾਈਂ 'ਸਤੀਆਂ' ਦੇ 'ਮੜ੍ਹ' ਮਿਲਦੇ ਹਨ। ਉਹ ਉਨ੍ਹਾਂ ਪਤਿਬ੍ਰਤਾ ਹਿੰਦੂ ਇਸਤ੍ਰੀਆਂ ਦੀ ਕੁਰਬਾਨੀ ਦੀ ਯਾਦਗਾਰ ਹਨ, ਜੋ ਆਪਣੇ ਪਤੀ ਦੀ ਚਿਖਾ ਵਿਚ ਜੀਊਂਦਿਆਂ ਹੀ ਸੜ ਮੋਈਆਂ। ਪਰ ਅਜੇ ਤਕ ਕੋਈ ਐਸਾ ਮੜ੍ਹ ਵੇਖਣ ਸੁਣਨ ਵਿਚ ਨਹੀਂ ਆਇਆ, ਜਿਥੇ ਕਿਸੇ ਮਨੁੱਖ ਨੇ ਭੀ ਪਿਆਰ ਦੀ ਸ਼ਮ੍ਹਾ ਉੱਤੇ ਕੁਰਬਾਨ ਹੋ ਕੇ ਪਿਆਰ ਦਾ ਸਬੂਤ ਦਿਤਾ ਹੋਵੇ। ਜਦੋਂ ਇਹ ਸਤੀ ਦੀ ਅਨਿਆਇ ਭਰੀ ਰਸਮ ਰਾਜ-ਦਰਬਾਰਾਂ ਦੇ ਹੁਕਮ ਨਾਲ ਬੰਦ ਹੋਈ ਤਾਂ ਫਿਰ ਪਿਆਰ ਦੇ ਹਵਨ-ਕੁੰਡ ਵਿਚ ਕੁਰਬਾਨ ਹੋਣ ਵਾਲੀਆਂ

ਇਸਤ੍ਰੀਆਂ 'ਵਿਧਵਾ' ਰੂਪ ਵਿਚ ਦਿੱਸੀਆਂ। ਮਨੁੱਖ ਨੂੰ ਲੋੜ ਅਨੁਸਾਰ ਸ਼ਾਦੀਆਂ ਕਰਨ ਦਾ ਹੱਕ ਮਿਲਿਆ ਰਿਹਾ। ਇਨਸਾਨੀ ਭਾਈਚਾਰੇ ਵਿਚ ਇਸਤ੍ਰੀ ਦੀ ਇਹ ਨੀਵੀਂ ਦਸ਼ਾ ਸੋਭਾ-ਜੋਗ ਨਹੀਂ ਕਹੀ ਜਾ ਸਕਦੀ।

## ਇਸਤ੍ਰੀ-ਜਾਤੀ ਉੱਤੇ ਭਾਰੀ ਅਯੋਗ ਵਧੀਕੀ

ਜਗਤ ਵਿਚ ਕੌਣ ਮਾਣ ਕਰ ਸਕਦਾ ਹੈ 'ਉੱਚੇ ਆਚਰਨ' ਦਾ ? ਇਕ 'ਕਾਮਦੇਵ' ਹੀ ਐਸਾ ਬਲਵਾਨ ਹੈ, ਜਿਸ ਨੇ ਵੱਡੇ ਵੱਡੇ ਰਿਸ਼ੀ ਮੁਨੀ ਲਤਾੜ ਸੁਟੇ। ਪਰ ਜਿਥੇ ਭੀ ਕਿਤੇ 'ਕਾਮ'-ਵੱਸ ਹੋ ਕੇ 'ਪਰ ਤਨ-ਗਾਮੀ' ਹੋਣ ਦਾ ਵਿਚਾਰ ਹੁੰਦਾ ਹੈ, ਉਸ ਕੁਕਰਮ ਦੇ ਭਾਗੀ ਇਸਤ੍ਰੀ ਤੇ ਮਰਦ ਦੋਵੇਂ ਹੀ ਹੋ ਸਕਦੇ ਹਨ। ਜੇ ਇਨਸਾਫ਼ ਦੀ ਨਜ਼ਰ ਨਾਲ ਵੇਖਿਆ ਜਾਏ ਤਾਂ ਮਨੁੱਖ ਨੂੰ ਕੋਈ ਹੱਕ ਨਹੀਂ ਕਿ ਉਹ ਇਸ ਕੁਕਰਮ ਵਿਚ ਨਿਰਾ ਇਸਤ੍ਰੀ ਨੂੰ ਦੋਸ਼ਣ ਬਣਾਏ। ਹਜ਼ਰਤ ਈਸਾ ਜੀ ਦੇ ਜੀਵਨ ਵਿਚ ਇਕ ਸਾਖੀ ਆਉਂਦੀ ਹੈ, ਜਿਥੇ ਯਹੂਦੀ ਮਤ ਵਾਲੇ ਇਸ ਕੁਕਰਮ ਦੀ ਸਿਰਫ਼ ਇਕ ਮੰਦ-ਭਾਗਣ ਜ਼ਨਾਨੀ ਨੂੰ ਹੀ ਪੱਥਰ ਮਾਰ ਮਾਰ ਕੇ ਜਾਨੋਂ ਮਰਵਾ ਦੇਣ ਦੀ ਸਿਫ਼ਾਰਸ਼ ਹਜ਼ਰਤ ਪਾਸ ਕਰਦੇ ਹਨ।

## ਜੋਗ ਮਾਇਆ

ਸਾਡੇ ਆਪਣੇ ਦੇਸ਼ ਵਿਚ ਭੀ ਐਸੀ ਇਕ ਪੁਰਾਣੀ ਯਾਦਗਾਰ ਮਿਲਦੀ ਹੈ ਜਿਥੇ ਇਸ ਕੁਕਰਮ ਦੀ ਜ਼ਿੰਮੇਵਾਰੀ ਸਿਰਫ਼ ਇਸਤ੍ਰੀ ਨੂੰ ਮਿਥ ਕੇ ਉਸ ਨੂੰ 'ਸੰਗ-ਸਾਰ' ਕੀਤਾ ਜਾਂਦਾ ਸੀ। ਮੁਲਤਾਨ ਤੋਂ ਉੱਤਰ ਵਲ ਰੇਲਵੇ ਸਟੇਸ਼ਨ ਦੇ ਕੋਲ ਇਕ ਮੰਦਰ ਹੈ, ਜਿਸ ਦਾ ਨਾਮ ਹੈ 'ਜੋਗ ਮਾਇਆ'। ਇਥੇ ਇਕ ਬਾਉਲੀ ਭੀ ਹੈ। ਜਿਹੜੀ ਤ੍ਰੀਮਤ ਕਦੇ ਪਤਿਬ੍ਰਤਾ ਧਰਮ ਨੂੰ ਭੁੱਲ ਕੇ ਮੰਦ-ਕਰਮ ਦੀ ਦੋਸ਼ਣ ਸਾਬਤ ਹੋ ਜਾਂਦੀ ਸੀ, ਉਸ ਨੂੰ ਖੋਤੇ ਉੱਤੇ ਚਾੜ੍ਹ ਕੇ (ਉਸ ਦਾ ਮੂੰਹ ਖੋਤੇ ਦੀ ਪਿੱਠ ਵਲ ਕਰ ਕੇ) ਪਹਿਲਾਂ ਸ਼ਹਿਰ ਵਿਚ ਫੇਰਿਆ ਜਾਂਦਾ ਸੀ, ਫਿਰ ਇਸ ਬਾਉਲੀ ਵਿਚ ਉਸ ਨੂੰ ਧੱਕਾ ਦੇ ਕੇ ਸੁੱਟਿਆ ਜਾਂਦਾ ਸੀ, ਤੇ ਉੱਤੋਂ ਪੱਥਰ ਮਾਰ ਮਾਰ ਕੇ ਜਾਨੋਂ ਮੁਕਾ ਦਿੱਤੀ ਜਾਂਦੀ ਸੀ। ਸਭ ਤੋਂ ਪਹਿਲੀ ਬਦ-ਨਸੀਬ ਜ਼ਨਾਨੀ 'ਜੋਗ ਮਾਇਆ' ਸੀ, ਜਿਸ ਨਾਲ ਇਹ 'ਨਿਆਂ-ਭਰਿਆ' ਸਲੂਕ ਕੀਤਾ ਗਿਆ ਸੀ, ਤਾਹੀਏਂ ਇਸ ਮੰਦਰ ਦਾ ਨਾਮ 'ਜੋਗ-ਮਾਇਆ' ਪੈ ਗਿਆ। ਪਰ ਇਸ ਮੰਦਰ ਦੇ ਦੂਰ-ਨੇੜੇ ਕੋਈ ਐਸੀ ਯਾਦਗਾਰ ਨਹੀਂ ਮਿਲਦੀ, ਜਿੱਥੇ ਉਸ ਅਭਾਗਣ 'ਜੋਗ-ਮਾਇਆ' ਦੇ ਕੁਕਰਮੀ ਸਾਥੀ ਮਨੁੱਖ ਨੂੰ ਭੀ ਅਜਿਹੀ ਸਜ਼ਾ ਦੇ ਕੇ ਉਸ

ਦੇ ਨਾਮ 'ਤੇ ਮੰਦਰ ਤਿਆਰ ਕੀਤਾ ਗਿਆ ਹੋਵੇ, ਤੇ ਅਗਾਂਹ ਲਈ ਹਰੇਕ ਕੁਕਰਮਣ ਇਸਤ੍ਰੀ ਨੂੰ 'ਸੰਗ-ਸਾਰ' ਕਰਨ ਵੇਲੇ ਉਸ ਦੇ ਕੁਕਰਮੀ ਸਾਥੀ ਮਨੁੱਖ ਨੂੰ ਭੀ ਉਹੀ ਦੰਡ ਮਿਲਿਆ ਹੋਵੇ।

ਜੇ ਇਹ ਰਵਾਇਤ ਠੀਕ ਮੰਨ ਲਈ ਜਾਏ, ਤੇ ਨਾਲ ਹੀ ਇਹ ਭੀ ਚੇਤਾ ਰੱਖ ਲਿਆ ਜਾਵੇ ਕਿ ਮੁਲਤਾਨ ਸ਼ਹਿਰ ਭਗਤ ਪ੍ਰਹਿਲਾਦ ਜੀ ਦੀ ਨਗਰੀ ਹੋਣ ਕਰਕੇ ਇੱਥੇ ਕਿਸੇ ਵੇਲੇ ਹਿੰਦੂ ਧਰਮ ਦਾ ਬੜਾ ਵੱਡਾ ਕੇਂਦਰ ਸੀ, ਤਾਂ ਇਹ ਅਨੁਮਾਨ ਲਗਾਣਾ ਗ਼ਲਤ ਨਾ ਹੋਵੇਗਾ ਕਿ ਹੋਰ ਭੀ ਕੇਂਦਰੀ ਸ਼ਹਿਰਾਂ ਵਿਚ ਹਿੰਦੂ ਜਨਤਾ ਦੇ ਆਚਰਨ ਨੂੰ ਉੱਚਾ ਰੱਖਣ ਲਈ ਅਜਿਹੇ ਦੰਡ ਦਾ ਪਰਬੰਧ ਕੀਤਾ ਹੋਇਆ ਹੋਵੇਗਾ। ਪਰ ਜਿਸ ਮਨੁੱਖ ਦੇ ਦਿਲ ਵਿਚ ਰਤਾ ਭੀ ਇਨਸਾਫ਼ ਦੀ ਕਣੀ ਹੈ, ਉਹ ਮਹਿਸੂਸ ਕਰਨੋਂ ਨਹੀਂ ਰਹਿ ਸਕਦਾ ਕਿ ਹਿੰਦੂ ਧਰਮ ਦੇ ਨੇਤਾਵਾਂ ਵਲੋਂ ਇਸਤ੍ਰੀ ਜਾਤੀ ਉੱਤੇ ਇਹ ਅਯੋਗ ਵਧੀਕੀ ਸੀ।

## ਜੋੜੀਆਂ ਜਗ ਥੋੜੀਆਂ

ਵਿਆਹ ਵੇਲੇ ਕਈ ਕਿਸਮ ਦੀਆਂ ਰੀਤਾਂ ਰਸਮਾਂ ਕਰ ਕੇ ਆਪੋ ਆਪਣੇ ਇਸ਼ਟ ਦੀ ਹਾਜ਼ਰੀ ਵਿਚ, ਲੋਕ ਇਸਤ੍ਰੀ ਮਰਦ ਦੀਆਂ ਜੋੜੀਆ ਜੋੜਦੇ ਹਨ, ਪਰ ਹਰੇਕ ਜੀਵ ਦਾ ਆਪੋ ਆਪਣਾ ਵੱਖਰਾ ਸੁਭਾਵ ਹੋਣ ਦੇ ਕਾਰਨ, ਇਹ ਜ਼ਰੂਰੀ ਨਹੀਂ ਕਿ ਸਭਨਾਂ ਜੋੜੀਆਂ ਦੇ ਗ੍ਰਿਹਸਤ-ਜੀਵਨ ਸੁਖੀ ਹੀ ਹੁੰਦੇ ਹੋਣ, ਸਗੋਂ ਇਹ ਪਰਸਿੱਧ ਪੰਜਾਬੀ ਅਖਾਣ ਹੈ—'ਜੋੜੀਆਂ ਜਗ ਥੋੜੀਆਂ, ਗਲ-ਨਰੜ ਬਥੇਰੇ'। ਇਹ ਗੱਲ ਵੇਖਣ ਵਿਚ ਆਉਂਦੀ ਹੈ ਕਿ ਜੇ ਮਨੁੱਖ ਦੂਜੀ ਸ਼ਾਦੀ ਕਰਨੀ ਚਾਹੇ, ਤਾਂ ਕੋਈ ਐਸਾ ਭਾਈਚਾਰਕ ਨਿਯਮ ਨਹੀਂ, ਜਿਸ ਵਿਚ ਬੱਝਾ ਹੋਇਆ ਮਨੁੱਖ ਦੂਜੀ ਸ਼ਾਦੀ ਤੋਂ ਪਹਿਲਾਂ ਆਪਣੀ ਪਹਿਲੀ ਇਸਤ੍ਰੀ ਪਾਸੋਂ ਪਰਵਾਨਗੀ ਹਾਸਲ ਕਰ ਲਏ। ਜੇ ਉਹ ਆਪਣੀ ਪਹਿਲੀ ਇਸਤ੍ਰੀ ਨੂੰ ਘਰੋਂ ਧੱਕਾ ਭੀ ਦੇਵੇ, ਤਾਂ ਭੀ ਇਸਤ੍ਰੀ ਵਿਚਾਰੀ ਤਦ ਤਕ ਕਿਸੇ ਦੂਜੇ ਥਾਂ ਨਹੀਂ ਬੈਠ ਸਕਦੀ, ਜਦ ਤਕ ਉਸ ਦਾ ਖਸਮ ਉਸ ਨੂੰ ਲਿਖਤੀ ਪਰਵਾਨਾ ਨਾ ਦੇ ਦੇਵੇ। ਕਈ ਥਾਂ ਅਜਿਹੀਆਂ ਘਟਨਾਵਾਂ ਵਾਪਰੀਆਂ ਸੁਣਨ ਵੇਖਣ ਵਿਚ ਆ ਰਹੀਆਂ ਹਨ ਕਿ ਮਰਦ ਤਾਂ ਦੂਜੀ ਸ਼ਾਦੀ ਕਰ ਕੇ ਸੁਖੀ ਵੱਸ ਰਿਹਾ ਹੈ, ਪਰ ਉਹ ਕਿਸੇ ਵੈਰ ਦੇ ਕਾਰਨ ਆਪਣੀ ਛੁੱਟੜ ਨੂੰ ਫ਼ਾਰਖ਼ਤੀ ਨਹੀਂ ਦਿੰਦਾ, ਤੇ ਉਹ ਸਾਰੀ ਉਮਰ ਰੁਲ ਕੇ ਗੁਜ਼ਾਰਦੀ ਹੈ। ਇਸਤ੍ਰੀ ਜਾਤੀ ਲਈ ਹੁਣ ਤਕ ਕੋਈ ਕਾਨੂੰਨੀ ਉਪਰਾਲਾ ਭੀ ਨਾ ਕੀਤਾ ਜਾਣਾ ਦੱਸਦਾ ਹੈ ਕਿ ਮਨੁੱਖ ਨੇ ਭਾਈਚਾਰਕ ਜੀਵਨ ਵਿਚ

ਇਸ ਨੂੰ ਸਦਾ ਆਪਣੇ ਰਹਿਮ ਉੱਤੇ ਹੀ ਰਖਿਆ ਹੈ ਤੇ ਇਸ ਨੂੰ ਨੀਵਾਂ ਦਰਜਾ ਦੇਣਾ ਹੀ ਯੋਗ ਸਮਝਿਆ ਹੈ। ਅਜ਼ਾਦ ਭਾਰਤ ਦੀ ਸਰਕਾਰ ਨੇ ਹੁਣ ਇਸ ਪਾਸੇ ਧਿਆਨ ਦਿੱਤਾ ਹੈ।

### ਕਵੀਆਂ ਦੀ ਜ਼ਬਾਨੀ

ਕਵੀ ਲੋਕ ਦੇਸ ਦੀ 'ਜ਼ਬਾਨ' ਹੋਇਆ ਕਰਦੇ ਹਨ, ਦੇਸ ਦੀ ਸੱਭਿਅਤਾ ਦੀ ਇਹ ਲੋਕ ਮੂੰਹ-ਬੋਲਦੀ ਤਸਵੀਰ ਹੁੰਦੇ ਹਨ। ਗੁਸਾਈਂ ਤੁਲਸੀ ਦਾਸ ਜੀ ਦੀ ਰਾਮਾਇਣ ਵਿਚ ਇਉਂ ਲਿਖਿਆ ਮਿਲਦਾ ਹੈ:

**ਢੋਲ ਗੁਵਾਰ ਸ਼ੂਦਰ ਪਸ਼ੂ ਨਾਰੀ।**
**ਇਹ ਪਾਂਚੋਂ ਤਾੜਨ ਅਧਿਕਾਰੀ।**

ਪੰਜਾਬ ਦੇ ਪਰਸਿੱਧ ਕਵੀ 'ਪੀਲੂ' ਨੇ 'ਮਿਰਜ਼ਾ ਸਾਹਿਬਾਂ' ਦਾ ਕਿੱਸਾ ਲਿਖਿਆ ਹੈ। ਉਸ ਵਿਚ ਮਿਰਜ਼ੇ ਦਾ ਚਾਚਾ ਇਉਂ ਸਮਝਾਉਂਦਾ ਹੈ:

**ਭੱਠ ਰੰਨਾਂ ਦੀ ਦੋਸਤੀ, ਖੁਰੀ ਜਿਨ੍ਹਾਂ ਦੀ ਮੱਤ।**

ਸੋ, ਔਰਤਾਂ ਨਾਲ ਪਸ਼ੂਆਂ ਵਾਲਾ ਸਲੂਕ ਕਰਨਾ, ਤੇ ਔਰਤ-ਜਾਤਿ ਦੀ ਮੱਤ ਖੁਰੀ ਪਿਛੇ ਹੁੰਦੀ ਹੈ—ਇਹ ਸਨ ਆਮ ਖ਼ਿਆਲ ਜੋ ਇਸਤ੍ਰੀ-ਜਾਤੀ ਬਾਰੇ ਸਾਡੇ ਦੇਸ ਦੇ ਮਨੁੱਖਾਂ ਦੇ ਮਨ ਵਿਚ ਗੁਰੂ ਨਾਨਕ ਸਾਹਿਬ ਦੇ ਆਗਮਨ-ਜ਼ਮਾਨੇ ਵਿਚ ਚੱਕਰ ਲਾ ਰਹੇ ਸਨ। ਇਹੀ ਸਲੂਕ ਸੀ ਉਨ੍ਹਾਂ ਬਦਨਸੀਬ ਕਰੋੜਾਂ ਬੰਦਿਆਂ ਨਾਲ, ਜਿਨ੍ਹਾਂ ਨੂੰ 'ਸ਼ੂਦਰ' ਬਣਾਇਆ ਜਾ ਚੁਕਿਆ ਸੀ।

ਗੁਰੂ ਨਾਨਕ ਸਾਹਿਬ ਦੇ ਸਾਹਮਣੇ ਦੇਸ ਦੀ ਇਹ ਦੁਖਦਾਈ ਤੇ ਹਾਸੋ-ਹੀਣੀ ਭਾਈਚਾਰਕ ਹਾਲਤ ਪੁਕਾਰ ਪੁਕਾਰ ਕਰ ਰਹੀ ਸੀ।

## (੩) ਉਸ ਸਮੇ ਦੀ ਰਾਜਸੀ ਹਾਲਤ

### ਘਰ ਦੀ ਫੁੱਟ

ਜੋ ਭੀ ਦੇਸ ਪਰ-ਅਧੀਨ ਹੋ ਜਾਂਦਾ ਹੈ ਉਸ ਦੇ ਵਸਨੀਕਾਂ ਨੂੰ ਆਪਣੇ ਦੁਖੜੇ ਅਜ਼ਾਦੀ ਨਾਲ ਫੋਲਣ ਦੀ ਸਮਰੱਥਾ ਨਹੀਂ ਰਹਿ ਜਾਂਦੀ। ਭੁੱਖ, ਨੰਗ, ਨਿਰਾਦਰੀ, ਸਹਿਮ ਅਤੇ ਹੋਰ ਕਈ ਕਿਸਮ ਦੀਆਂ ਤਕਲੀਫ਼ਾਂ ਉਨ੍ਹਾਂ ਨੂੰ ਸਦਾ ਸਹਿਣੀਆਂ ਪੈਂਦੀਆਂ ਹਨ। ਪਰ ਇਸ ਪਰ-ਅਧੀਨਤਾ ਦਾ ਕਾਰਨ ਨਿਰਾ ਏਹੀ

ਨਹੀਂ ਹੁੰਦਾ ਕਿ ਕੋਈ ਗੁਆਂਢੀ ਦੇਸ ਬਹੁਤ ਤਕੜਾ ਹੋ ਜਾਂਦਾ ਹੈ ਤੇ ਉਸ ਦੇ ਵਸਨੀਕ ਹੋਰਨਾਂ ਉੱਤੇ ਕਬਜ਼ਾ ਕਰਨ ਦੇ ਲਾਲਚ ਵਿਚ ਆ ਜਾਂਦੇ ਹਨ। ਅਸਲ ਕਾਰਨ ਤਾਂ ਉਸ ਪਰ-ਅਧੀਨ ਦੇਸ ਦਾ ਆਪਣੀ ਘਰ ਦੀ ਫੁੱਟ ਹੁੰਦੀ ਹੈ। ਜਿਸ ਭੀ ਦੇਸ ਦਾ ਆਪਣਾ ਘਰ ਦਾ ਰਾਜ-ਪਰਬੰਧ ਐਸਾ ਹੋਵੇ, ਜਿਥੇ ਆਮ ਗ਼ਰੀਬ ਜਨਤਾ ਦੇ ਸੁੱਖ-ਦੁੱਖ ਵੱਲ ਗਹੁ ਨਾ ਕੀਤਾ ਜਾਂਦਾ ਹੋਵੇ, ਉਥੇ ਜਦੋਂ ਭੀ ਤੇ ਜਿਸ ਤਰ੍ਹਾਂ ਭੀ ਉਨ੍ਹਾਂ ਦੁਖੀ ਲੋਕਾਂ ਨੂੰ ਇਸ ਗ਼ੁਲਾਮੀ ਹੇਠੋਂ ਨਿਕਲਣ ਦਾ ਸਬੱਬ ਬਣਦਾ ਜਾਪਦਾ ਹੋਵੇ, ਉਹ ਜਤਨ ਕਰਨੋਂ ਢਿੱਲ ਨਹੀਂ ਕਰਦੇ।

**ਬਿਦੇਸੀ ਜੂਲਾ**

ਜਦੋਂ ਤੋਂ ਆਰੀਆ ਲੋਕਾਂ ਨੇ ਇਸ ਦੇਸ ਨੂੰ ਆ ਕੇ ਮੱਲਿਆ, ਇੱਥੋਂ ਦਾ ਰਾਜ-ਪਰਬੰਧ ਸਦਾ ਬ੍ਰਾਹਮਣੀ ਧਰਮ ਦੇ ਅਸਰ ਹੇਠ ਰਿਹਾ! ਇਸ ਦਾ ਕੁਦਰਤੀ ਸਿੱਟਾ ਇਹ ਨਿਕਲਿਆ ਕਿ ਇਸ ਦੇਸ ਦੇ ਜਿਨ੍ਹਾਂ ਕਰੋੜਾਂ ਅਸਲ ਵਸਨੀਕਾਂ ਨੂੰ 'ਸ਼ੂਦਰ' ਬਣਾਇਆ ਗਿਆ, ਉਨ੍ਹਾਂ ਨੂੰ ਹਰ ਤਰ੍ਹਾਂ ਰੱਜ ਕੇ ਪੈਰਾਂ ਹੇਠ ਲਤਾੜਿਆ ਗਿਆ। ਜਿਤਨਾ ਚਿਰ ਨਵੇਂ ਆਏ ਜ਼ਰਵਾਣੇ ਜਥੇਬੰਦ ਰਹੇ ਤੇ ਸੁਚੇਤ ਰਹੇ, ਇਹ ਵਿਚਾਰੇ ਸਹਿੰਦੇ ਗਏ, ਪਰ ਜਦੋਂ ਉਹ ਲੋਕ ਰਾਜ-ਮਦ ਦੇ ਕਾਰਨ ਸੁਖ-ਰਹਿਣੇ ਹੋ ਗਏ, ਇਨ੍ਹਾਂ ਲੋਕਾਂ ਨੂੰ ਭੀ ਮੌਕਾ ਮਿਲਿਆ ਤੇ ਗੁਆਂਢੀਆਂ ਨੂੰ ਭੀ ਸ਼ਹਿ ਮਿਲੀ। ਇਸ ਤਰ੍ਹਾਂ ਕਰੋੜਾਂ ਬੰਦਿਆਂ ਨੂੰ 'ਸ਼ੂਦਰ' ਆਖ ਆਖ ਕੇ ਲਤਾੜਨ ਵਾਲੇ ਸਾਊ ਆਪ ਭੀ ਪਠਾਣਾਂ ਤੇ ਮੁਗ਼ਲਾਂ ਦੇ ਜੂਲੇ ਹੇਠ ਆ ਗਏ।

**ਬਿਦੇਸੀਆਂ ਦਾ ਹੱਥ-ਠੋਕਾ**

ਕੋਈ ਭੀ ਬਿਦੇਸੀ ਰਾਜ ਤਦ ਤਕ ਬਿਗਾਨੇ ਦੇਸ ਵਿਚ ਆਪਣੀਆਂ ਜੜ੍ਹਾਂ ਪੱਕੀਆਂ ਨਹੀਂ ਕਰ ਸਕਦਾ, ਜਦ ਤਾਈਂ ਉਹ ਉਸੇ ਦੇਸ ਦੇ ਤੁਰਨੇ-ਸਿਰ ਬੰਦਿਆਂ ਨੂੰ ਆਪਣੇ ਹੱਥ ਵਿਚ ਲੈ ਕੇ ਉਨ੍ਹਾਂ ਨੂੰ ਰਾਜ-ਪਰਬੰਧ ਵਿਚ ਸ਼ਾਮਲ ਨਾ ਕਰੇ। ਫਿਰ, ਇਕ ਵਾਰੀ ਇਹ ਹੁਲਾਰਾ ਆਇਆ, ਇਸ ਐਸ਼ਵਰਜ ਤੇ ਸੋਭਾ ਮਾਣ ਨੂੰ ਕਾਇਮ ਰੱਖਣ ਦੀ ਲਾਲਸਾ ਆ ਜਾਣੀ ਕੁਦਰਤੀ ਗੱਲ ਹੈ। ਨਤੀਜਾ ਇਹ ਨਿਕਲਦਾ ਹੈ ਕਿ ਬਿਦੇਸੀ ਰਾਜ ਦੇ ਕਰਮਚਾਰੀਆਂ ਦੇ ਇਸ਼ਾਰੇ 'ਤੇ ਤੁਰ ਕੇ ਦੇਸ-ਭਾਈਆਂ ਨੂੰ ਦੁੱਖ-ਕਲੇਸ਼ ਅਪੜਾਉਣ ਵਿਚ ਸੁਤੇ ਹੀ ਇਹ ਲੋਕ ਭਾਈਵਾਲ ਬਣ ਜਾਂਦੇ ਹਨ। ਜਦੋਂ ਸਤਿਗੁਰ ਨਾਨਕ ਦੇਵ ਜੀ ਆਏ, ਤਾਂ ਉਨ੍ਹਾਂ ਇਹੀ ਦੁਰਘਟਨਾ ਭਾਰਤ ਵਿਚ ਵੇਖੀ। ਖੱਤਰੀ ਮਹਾਰਾਜੇ, ਜਿਨ੍ਹਾਂ ਦਾ ਫ਼ਰਜ਼ ਹਿੰਦੂ

ਸ਼ਾਸਤਰਾਂ ਅਨੁਸਾਰ ਹਿੰਦੂ-ਜਨਤਾ ਦੀ ਪਾਲਣਾ ਕਰਨਾ ਸੀ, ਬਿਦੇਸੀ ਰਾਜਿਆਂ ਦਾ ਹੱਥ-ਠੋਕਾ ਬਣ ਕੇ ਆਪਣੀ ਕੌਮ ਦੀਆਂ ਮੁਸੀਬਤਾਂ ਦੇ ਵਾਧੇ ਦਾ ਸਬੱਬ ਬਣ ਰਹੇ ਸਨ। ਪਰ ਇਸ ਵਿਚ ਭੀ ਲੁਤਫ਼ ਇਹ ਕਿ ਧਰਮ ਦੇ ਨੇਤਾ ਬ੍ਰਾਹਮਣ ਲੋਕ ਆਪਣੀ ਕੌਮ 'ਤੇ ਹੀ ਮੁਸੀਬਤਾਂ ਲਿਆਣ ਵਾਲੇ ਇਨ੍ਹਾਂ ਰਾਜਪੂਤ ਤੇ ਖੱਤਰੀ ਕਰਮਚਾਰੀਆਂ ਦੇ ਘਰੀਂ ਭੋਜਨ ਪਾਂਦੇ ਸਨ ਤੇ ਇਨ੍ਹਾਂ ਨੂੰ ਅਸ਼ੀਰਵਾਦ ਦਿਆ ਕਰਦੇ ਸਨ। ਹਿੰਦੂ ਕੌਮ ਦੀ ਇਹ ਡਾਢੀ ਹਾਸੋ-ਹੀਣੀ ਰਾਜਸੀ ਦਸ਼ਾ ਸੀ, ਜਿਸ ਨੂੰ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਦਰਦ-ਭਰੇ ਲਫ਼ਜ਼ਾਂ ਵਿਚ ਇਉਂ ਆਖਿਆ :

**ਛੁਰੀ ਵਗਾਇਨਿ ਤਿਨ ਗਲਿ ਤਾਗੁ॥**
**ਤਿਨ ਘਰਿ ਬ੍ਰਾਹਮਣ ਪੂਰਹਿ ਨਾਦ॥**
**ਉਨਾ ਭਿ ਆਵਹਿ ਓਈ ਸਾਦ॥**
**ਕੂੜੀ ਰਾਸਿ ਕੂੜਾ ਵਾਪਾਰੁ॥**
**ਕੂੜੁ ਬੋਲਿ ਕਰਹਿ ਆਹਾਰੁ॥**
**ਸਰਮ ਧਰਮ ਕਾ ਡੇਰਾ ਦੂਰਿ॥**
**ਨਾਨਕ ਕੂੜੁ ਰਹਿਆ ਭਰਪੂਰਿ॥** *(ਆਸਾ ਦੀ ਵਾਰ)*

**ਬਿਦੇਸੀ ਰਾਜ ਦੀ ਵਿੱਦਿਆ**

ਵਿੱਦਿਆ ਮਨੁੱਖ ਦਾ ਸ਼ਿੰਗਾਰ ਹੈ; ਪਰ ਬਦੇਸੀ ਰਾਜ ਦੀ ਵਿਉਂਤ ਅਨੁਸਾਰ ਪੜ੍ਹੀ ਹੋਈ ਵਿੱਦਿਆ ਭੀ ਆਮ ਤੌਰ 'ਤੇ ਗ਼ੁਲਾਮ ਦੇਸ ਦੀ ਗ਼ੁਲਾਮੀ ਨੂੰ ਪੱਕਾ ਕਰਦੀ ਹੈ। 'ਹਰਨ'-ਜਾਤੀ ਦਾ ਵੈਰੀ ਮਨੁੱਖ ਇਕ 'ਹਰਨ' ਨੂੰ ਫੜ ਕੇ ਗਿਝਾ (ਪੜ੍ਹਾ) ਲੈਂਦਾ ਹੈ, ਇਹ ਪੜ੍ਹਿਆ (ਗਿੱਝਿਆ) ਹੋਇਆ 'ਹਰਨ' ਆਪਣੇ ਜਾਤਿ ਭਰਾਵਾਂ ਨੂੰ ਵੈਰੀ ਮਨੁੱਖ ਦੀ ਫਾਹੀ ਵਿਚ ਫਸਾਉਣ ਲਈ ਹੱਥ-ਠੋਕਾ ਬਣਦਾ ਹੈ। ਸਿਆਣਾ ਮਨੁੱਖ ਇਕ ਬਾਜ਼ ਨੂੰ ਪਕੜ ਕੇ ਪੜ੍ਹਾ (ਗਿੱਝਾ) ਲੈਂਦਾ ਹੈ, ਇਹ ਪੜ੍ਹਿਆ ਬਾਜ਼ ਆਪਣੇ ਜਾਤਿ-ਭਰਾ ਪੰਛੀਆਂ ਨੂੰ ਮਨੁੱਖ ਦੇ ਹਵਾਲੇ ਲਿਆ ਕਰਦਾ ਹੈ। ਇਹੀ ਹਾਲ ਹੁੰਦਾ ਹੈ ਬਿਦੇਸੀ ਰਾਜ-ਬਣਤਰ ਦੀ ਵਿੱਦਿਆ ਪੜ੍ਹਨ ਵਾਲੇ ਬੰਦਿਆਂ ਦਾ। ਇਹ ਹਾਲਤ ਭੀ ਇਤਨੀ ਉੱਘੀ ਸੀ ਕਿ ਸਤਿਗੁਰੂ ਨਾਨਕ ਦੇਵ ਜੀ ਨੂੰ ਇਸ ਉੱਤੇ ਭੀ ਅਫ਼ਸੋਸ ਜ਼ਾਹਰ ਕਰਨਾ ਪਿਆ :

**ਹਰਣਾ ਬਾਜਾ ਤੈ ਸਿਕਦਾਰਾ, ਇਹਨਾ ਪੜ੍ਹਿਆ ਨਾਉ॥**
**ਫਾਹੀ ਲਗੀ ਜਾਤਿ ਫਹਾਇਨਿ, ਅਗੈ ਨਾਹੀ ਥਾਉ॥**

ਸੋ, ਕੀ ਵਿਦਵਾਨ, ਕੀ ਧਰਮ-ਨੇਤਾ ਤੇ ਕੀ ਤਲਵਾਰ ਦੇ ਧਨੀ ਸਾਰੇ ਆਪਣੀ ਹੀ ਕੌਮ ਦੇ ਦੁਖੜਿਆਂ ਨੂੰ ਵਧਾ ਰਹੇ ਸਨ।

## ਧਾਰਮਿਕ ਟੱਕਰ

ਪਰ ਮੁਸਲਿਮ ਬਿਦੇਸੀ ਰਾਜ ਨਿਰਾ ਆਰਥਕ ਧੁਰੇ ਤੋਂ ਹੀ ਹਿੰਦੂ ਕੌਮ ਦੀ ਬਦ-ਕਿਸਮਤੀ ਦਾ ਕਾਰਨ ਨਹੀਂ ਸੀ, ਇਹ ਰਾਜ-ਪਰਬੰਧ ਇਸਲਾਮੀ ਸ਼ਰਹ ਦੇ ਅਨੁਸਾਰ ਚਲਾਇਆ ਜਾ ਰਿਹਾ ਸੀ। ਇਸ ਧਰਤੀ ਦਾ ਇਤਿਹਾਸ ਪੜ੍ਹ ਕੇ ਵੇਖੋ, ਜਿਥੇ ਭੀ ਕਦੇ ਧਰਮ ਦੀ ਓਟ 'ਤੇ ਵਿਰੋਧਤਾ ਪੈਦਾ ਹੋਈ, ਉਥੇ ਲਹੂ ਦੀਆਂ ਨਦੀਆਂ ਵਹਿ ਤੁਰੀਆਂ! ਇੰਗਲਿਸਤਾਨ ਵਿਚ ਈਸਾਈ ਮਤ ਦੇ ਆਪਣੇ ਹੀ ਦੋ ਧੜਿਆਂ ਵਿਚ ਧਾਰਮਿਕ ਟੱਕਰ ਲੱਗੀ, ਤਾਂ ਇਕ ਦੂਜੇ ਉੱਤੇ ਉਹ ਉਹ ਅੱਤਿਆਚਾਰ ਕੀਤੇ ਗਏ, ਜਿਨ੍ਹਾਂ ਨੂੰ ਪੜ੍ਹ-ਸੁਣ ਕੇ ਐਸ ਵੇਲੇ ਭੀ ਇਨਸਾਨੀਅਤ ਸ਼ਰਮ ਵਿਚ ਪਾਣੀ ਪਾਣੀ ਹੋ ਜਾਂਦੀ ਹੈ। ਭਾਰਤ ਵਿਚ ਤਾਂ ਹੈ ਸੀ ਹੀ ਬਿਦੇਸੀ ਰਾਜ, ਜਦੋਂ ਇਸ ਨੂੰ ਧਾਰਮਿਕ ਵਿਰੋਧਤਾ ਦੀ ਪਾਹ ਨੇ ਚਮਕਾਇਆ ਤਾਂ ਇਥੋਂ ਦੇ ਦੁਖੜੇ ਬੇਅੰਤ ਵਧ ਜਾਣੇ ਇਕ ਕੁਦਰਤੀ ਗੱਲ ਸੀ। ਜਿਨ੍ਹਾਂ 'ਸ਼ੂਦਰਾਂ' ਉੱਤੇ ਸਦੀਆਂ ਤੋਂ ਸਖ਼ਤੀ ਹੁੰਦੀ ਆ ਰਹੀ ਸੀ, ਇਨ੍ਹਾਂ ਨੂੰ ਭੀ ਨਵੇਂ ਸਾਵੇਂ ਸਲੂਕ ਵਾਲੇ ਇਸਲਾਮੀ ਭਾਈਚਾਰੇ ਵਿਚ ਜਾ ਕੇ ਪੁਰਾਣੇ ਵੈਰ ਕੱਢਣ ਦਾ ਸਮਾ ਮਿਲਿਆ ਹੋਵੇਗਾ। ਪਰ ਭਾਰਤ ਵਿਚ ਇਹ ਪਹਿਲਾ ਮੌਕਾ ਨਹੀਂ ਸੀ ਜਦੋਂ ਰਾਜ-ਪਰਬੰਧ ਨੇ ਧਰਮ ਦੀ ਓਟ ਲੈ ਕੇ ਅਨ-ਮਤੀਆਂ ਉੱਤੇ ਸਖ਼ਤੀਆਂ ਕੀਤੀਆਂ। ਬੁੱਧ-ਮਤ ਦਾ ਇਤਿਹਾਸ ਪੜ੍ਹ ਕੇ ਵੇਖੋ। ਕੋਈ ਐਸਾ ਸਮਾ ਆਇਆ ਜਦੋਂ ਰਾਸ-ਕੁਮਾਂਰੀ ਤੋਂ ਲੈ ਕੇ ਹਿਮਾਲਾ ਪਰਬਤ ਦੀਆਂ ਬਰਫ਼ਾਨੀ ਚੋਟੀਆਂ ਤੋਂ ਭੀ ਅਗਾਂਹ ਚੀਨ ਵਿਚ ਭੀ ਇਸ ਧਰਮ ਦੀ ਜੈਕਾਰ ਹੋਈ, ਤਦੋਂ ਭਾਰਤ-ਵਰਸ਼ ਦੇ ਰਾਜ-ਦਰਬਾਰਾਂ ਵਿਚ ਇਸੇ ਧਰਮ ਦੀ ਚੜ੍ਹਦੀ ਕਲਾ ਸੀ।

ਪਰ ਮੁਸਲਮਾਨੀ ਸਮਾ ਆਉਣ ਤੋਂ ਪਹਿਲਾਂ ਹੀ ਬੁੱਧ ਧਰਮ ਦੇ ਨਾਮ-ਲੇਵਾ ਭਾਰਤ ਵਿਚ ਕਿਤੇ ਟਾਵੇਂ ਟਾਵੇਂ ਮਿਲਦੇ ਸਨ। ਇਤਨੀ ਛੇਤੀ ਇਹ ਧਰਮ ਕਿਵੇਂ ਲੋਪ ਹੋ ਗਿਆ ? ਮੁਸਲਿਮ ਰਾਜ ਤੋਂ ਪਹਿਲਾਂ ਭਾਰਤ-ਵਾਸੀਆਂ ਨੂੰ ਆਪਣੇ ਦੇਸ ਦਾ ਇਤਿਹਾਸ ਲਿਖਣ ਦਾ ਸ਼ੌਕ ਨਹੀਂ ਸੀ, ਨਹੀਂ ਤਾਂ ਬੁੱਧ-ਧਰਮ ਦੇ ਨਾਮ-ਲੇਵਾ ਬੰਦਿਆਂ ਉਤੇ ਆਈਆਂ ਮੁਸੀਬਤਾਂ ਦੇ ਪਹਾੜ ਮੋਟੇ ਅੱਖਰਾਂ ਵਿਚ ਕਿਤੇ ਉੱਕਰੇ ਪਏ ਮਿਲਦੇ। ਇਸ਼ਾਰੇ-ਮਾਤ੍ਰ ਇਹ ਥਹੁ ਮਿਲਦਾ ਹੈ ਕਿ ਰਿਸ਼ੀਆਂ ਨੇ ਆਬੂ ਪਹਾੜ ਉੱਤੇ ਹਵਨ ਕੀਤਾ, ਉਥੇ ਅਗਨਿ-ਕੁੰਡ ਵਿਚੋਂ ਅਗਨਿ-ਕੁਲ ਰਾਜਪੂਤ ਆਖ਼ਰ

ਸ਼ਾਸਤ੍ਰਾਰਥ ਕਰਨ ਲਈ ਤਾਂ ਪੈਦਾ ਨਹੀਂ ਸਨ ਹੋਏ, ਇਹ ਕੰਮ ਤਾਂ ਬ੍ਰਾਹਮਣ ਜਾਤੀ ਬੜੀ ਚੰਗੀ ਤਰ੍ਹਾਂ ਕਰ ਸਕਦੀ ਸੀ ਤੇ ਕਰਦੀ ਹੋਵੇਗੀ। ਹਿੰਦੂ-ਧਰਮ ਅਨੁਸਾਰ ਰਾਜਪੂਤ ਦਾ ਕਰਤੱਵ ਤਾਂ ਤਲਵਾਰ ਵਰਤਣੀ ਸੀ। ਇਹ ਤਲਵਾਰ ਕਿਤਨੀ ਕੁ ਬੇਰਹਿਮੀ ਨਾਲ ਚੱਲੀ ਹੋਵੇਗੀ, ਤੇ ਕਿਤਨੀਆਂ ਕੁ ਲਹੂ ਦੀਆਂ ਨਦੀਆਂ ਵਗੀਆਂ ਹੋਣਗੀਆਂ, ਇਸ ਦਾ ਅੰਦਾਜ਼ਾ ਇਥੋਂ ਲਗਾਇਆ ਜਾ ਸਕਦਾ ਹੈ ਕਿ ਬੁੱਧ-ਧਰਮ ਸਾਰੇ ਭਾਰਤ ਵਿਚ ਚੜ੍ਹਦੀ ਕਲਾ ਵਿਚ ਸੀ, ਉਸ ਦੇ ਮੰਦਰ ਕਿਤੇ ਖ਼ਾਸ ਰੌਣਕ ਵਿਚ ਨਹੀਂ ਮਿਲਦੇ, ਨਿਸ਼ਾਨ ਤੇ ਯਾਦਗਾਰਾਂ ਹੀ ਰਹਿ ਗਈਆਂ ਹਨ, ਤੇ ਧਰਮ ਦੇ ਨਾਮ-ਲੇਵਾ ਭੀ ਇਥੇ ਕਿਸੇ ਖ਼ਾਸ ਗਿਣਤੀ ਵਿਚ ਨਹੀਂ ਮਿਥੇ ਜਾਂਦੇ। ਸੋ, ਧਰਮ ਨੇ ਜਿਥੇ ਕਿਤੇ ਭੀ ਕਿਸੇ ਰਾਜ-ਪਰਬੰਧ ਦੀ ਓਟ ਲੈ ਕੇ ਕਿਸੇ ਹੋਰ ਧਰਮ ਦੀ ਵਿਰੋਧਤਾ ਕੀਤੀ, ਉਥੇ ਲਹੂ ਦੀਆਂ ਨਦੀਆਂ ਚੱਲ ਹੀ ਪਈਆਂ।

ਹੁਣ ਤਕ ਦੀ ਵਿਚਾਰ ਵਿਚ ਅਸੀ ਇਸ ਨਤੀਜੇ 'ਤੇ ਅਪੜੇ ਹਾਂ ਕਿ ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਇਸ ਦੇਸ ਦੇਂ ਵਾਸੀਆਂ ਦੀ ਸਮੁੱਚੀ ਹਾਲਤ ਇਉਂ ਸੀ:

(੧) ਆਤਮਕ ਜੀਵਨ ਵਿਚ 'ਅਨੇਕ ਪੂਜਾ', ਪਾਖੰਡ ਤੇ ਵਹਿਮ;

(੨) ਭਾਈਚਾਰੇ ਵਿਚ ਕਰੋੜਾਂ ਸ਼ੂਦਰਾਂ ਦੀ ਦੁਰਗਤੀ ਤੇ ਇਸਤ੍ਰੀ-ਜਾਤੀ ਦੀ ਅੱਤ ਨੀਵੀਂ ਦਸ਼ਾ;

(੩) ਹਾਕਮਾਂ ਵਲੋਂ ਪਰਜਾ ਉੱਤੇ ਕਹਿਰ ਤੇ ਜ਼ੁਲਮ।

ਚਾਰ-ਚੁਫੇਰੇ ਹਨੇਰਾ ਹੀ ਹਨੇਰਾ ਜਾਪਦਾ ਸੀ, ਸਤਿਗੁਰੂ ਜੀ ਨੇ ਆਪ ਭੀ ਉਸ ਸਮੇ ਦੀ ਹਾਲਤ ਇਉਂ ਬਿਆਨ ਕੀਤੀ:

**ਕੂੜੁ ਅਮਾਵਸਿ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥**

# ਹਿਆਉ ਨ ਕੈਹੀ ਠਾਹਿ

*(ਫਰੀਦ ਜੀ)*

## ਕਲੀਆਂ ਵਾਲਾ ਚੋਲਾ

ਸਿਖ-ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ (ਗੁਰੂ) ਹਰਿ ਰਾਇ ਸਾਹਿਬ ਜੀ ਬਾਲ-ਉਮਰੇ ਇਕ ਦਿਨ ਕਲੀਆਂ ਵਾਲਾ ਕੁੜਤਾ ਪਾ ਕੇ ਬਗ਼ੀਚੇ ਵਿਚ ਟਹਿਲ ਰਹੇ ਸਨ। ਕੁੜਤਾ ਬੂਟਿਆਂ ਨਾਲ ਖਹਿਣ ਕਰਕੇ, ਬੂਟਿਆਂ ਨਾਲੋਂ ਕਈ ਕਲੀਆਂ ਤੇ ਫੁੱਲ ਟੁੱਟ ਕੇ ਢਹਿ ਪਏ। (ਗੁਰੂ) ਹਰਿ ਰਾਇ ਸਾਹਿਬ ਜੀ ਇਹ ਵੇਖ ਕੇ ਉਦਾਸ ਹੋ ਗਏ। ਇਤਨੇ ਨੂੰ ਛੇਵੇਂ ਪਾਤਿਸ਼ਾਹ ਸਤਿਗੁਰੂ ਹਰਿ ਗੋਬਿੰਦ ਸਾਹਿਬ ਉਥੇ ਆ ਅੱਪੜੇ। ਇਹਨਾਂ ਦੀ ਉਦਾਸੀ ਦਾ ਕਾਰਨ ਪੁਛਿਓ ਨੇ, ਉੱਤਰ ਸੁਣ ਕੇ ਹਜ਼ੂਰ ਕਹਿਣ ਲੱਗੇ ਕਿ ਸਦਾ ਸੰਕੋਚ ਨਾਲ ਕੱਪੜਾ ਸਾਂਭ ਕੇ ਤੁਰਨਾ ਚਾਹੀਦਾ ਹੈ।

## ਹਿਰਦੇ ਦੀ ਕੋਮਲਤਾ

ਇਹ ਜਗਤ ਇਕ ਬਾਗ਼ ਹੈ, ਸਾਰੇ ਜੀਅ-ਜੰਤ ਫੁੱਲ ਤੇ ਕਲੀਆਂ ਹਨ। ਅਸਾਂ ਇਸ ਬਗ਼ੀਚੇ ਵਿਚ ਇਸ ਤਰ੍ਹਾਂ ਵਰਤਣਾ ਹੈ ਕਿ ਕਿਸੇ ਭੀ ਫੁੱਲ ਨੂੰ ਠੇਸ ਨਾ ਲੱਗੇ; ਨਾ ਸਾਡੇ ਖ਼ਿਆਲ ਨਾਲ, ਨਾ ਸਾਡੇ ਬਚਨਾਂ ਨਾਲ, ਤੇ ਨਾ ਹੀ ਸਾਡੇ ਕੰਮਾਂ ਨਾਲ। ਬਾਬਾ ਫ਼ਰੀਦ ਜੀ ਫ਼ੁਰਮਾਉਂਦੇ ਹਨ :

**ਇਕੁ ਫਿਕਾ ਨਾ ਗਾਲਾਇ, ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ॥੧੨੯॥**
**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ॥੧੩੦॥**

ਮਨੁੱਖ ਧਰਮ ਦੇ ਰਾਹ ਉੱਤੇ ਅਨੇਕਾਂ ਸਾਧਨ ਕਰਦਾ ਰਹੇ, ਪਰ ਜੇ ਮਨ ਵਿਚ 'ਪੰਘਰ' ਨਹੀਂ ਹੈ, ਜੇ ਉਸ ਦੇ ਮਨ ਵਿਚ ਕੋਮਲਤਾ ਨਹੀਂ ਆਈ, ਤਾਂ

ਉਹ ਪ੍ਰਭੂ ਦੀ ਹਜ਼ੂਰੀ ਤੋਂ ਅਜੇ ਬੜੀ ਵਿੱਥ 'ਤੇ ਹੈ। ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਫ਼ੁਰਮਾਉਂਦੇ ਹਨ :

**ਅਨਿਕ ਜਤਨ ਕਰਿ ਆਤਮੁ ਨਹੀ ਦ੍ਰਵੈ॥**
**ਹਰਿ ਦਰਗਹ ਕਹੁ ਕੈਸੇ ਗਵੈ॥**

## ਪੰਡਿਤ ਮਾਈ ਦਾਸ

ਗੁਰੂ ਅਮਰਦਾਸ ਜੀ ਦੀ ਸੋਭਾ ਸੁਣ ਕੇ, ਪ੍ਰਭੂ-ਚਰਨਾਂ ਵਿਚ ਜੁੜਨ ਦਾ ਚਾਹਵਾਨ ਇਕ ਬ੍ਰਾਹਮਣ ਪੰਡਿਤ ਮਾਈ ਦਾਸ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਗੋਇੰਦਵਾਲ ਆਇਆ। ਹਿੰਦੂ-ਕੌਮ ਦੇ ਅੰਦਰ ਸਦੀਆਂ ਤੋਂ ਬਣੇ ਹੋਏ ਉੱਚੀ ਨੀਵੀਂ ਜਾਤਿ ਦੇ ਵਿਤਕਰੇ ਨੂੰ ਦੂਰ ਕਰਨ ਲਈ, ਸਤਿਗੁਰੂ ਜੀ ਨੇ ਹੁਕਮ ਦੇ ਰਖਿਆ ਸੀ ਕਿ ਜੋ ਸ਼ਖ਼ਸ ਸਾਨੂੰ ਮਿਲਣਾ ਚਾਹੇ, ਉਹ ਗੁਰੂ ਕੇ ਲੰਗਰ ਵਿਚ ਪੰਗਤ ਵਿਚ ਬੈਠ ਕੇ ਪਰਸ਼ਾਦ ਛਕੇ। ਮਾਈ ਦਾਸ ਜੀ ਨੂੰ ਹੁਕਮ ਹੋਇਆ ਕਿ ਮਰਯਾਦਾ ਅਨੁਸਾਰ ਪਹਿਲਾਂ ਲੰਗਰ ਵਿਚ ਪਰਸ਼ਾਦ ਛਕੋ। ਉਸ ਨੂੰ ਤਰਕ ਫੁਰੀ, ਇਹ ਭੋਜਨ ਪੂਰਨ ਰਹਿਤ ਨਾਲ ਨਹੀਂ ਬਣਿਆ, ਮੈਂ ਵੈਸ਼ਨਵ ਹਾਂ, ਕਿਵੇਂ ਛਕਾਂ ? ਦਰਸ਼ਨ ਦੀ ਤਾਂਘ ਸੀ, ਪਰ ਦਰਸ਼ਨ ਦਾ ਕੀ ਲਾਭ ਰਹੇਗਾ, ਜੇ ਧਰਮ-ਹੀਨ ਹੋ ਗਿਆ ? ਮਾਈ ਦਾਸ ਬਿਨਾ ਦੀਦਾਰ ਦੇ ਹੀ ਮੁੜ ਗਿਆ, ਕਿਉਂਕਿ ਜੋ ਖ਼ਲਕਤ ਵਿਚ ਬੈਠਣੋਂ ਪਰਹੇਜ਼ ਕਰਦਾ ਹੈ, ਉਸ ਨੂੰ ਗੁਰੂ ਦਾ ਦੀਦਾਰ ਨਹੀਂ ਹੋ ਸਕਦਾ।

(*ਨੋਟ :* ਜਦੋਂ ਮੁੜ ਪ੍ਰੇਮ ਵਧੀਕ ਤੀਬਰ ਹੋਇਆ ਤਾਂ ਮਾਈ ਦਾਸ ਨੇ ਵਿਤਕਰੇ ਵਾਲਾ ਨੇਮ ਭੰਨਿਆ ਤੇ ਗੁਰੂ-ਦਰ 'ਤੇ ਆ ਕੇ ਖ਼ਾਲਕ ਨੂੰ ਖ਼ਲਕਤ ਵਿਚ ਵੇਖਣ ਦੀ ਜਾਚ ਸਿਖੀ।)

## ਮੇਲੇ ਦੀ ਭੀੜ

ਪਰ ਇਹ ਰਸਤਾ ਹੈ ਬੜਾ ਔਖਾ। ਮੇਲੇ ਦੀ ਭੀੜ ਵਿਚੋਂ ਲੰਘੀਏ ਤੇ ਇਹ ਆਸ ਰੱਖੀਏ ਕਿ ਨਾ ਕਿਸੇ ਦਾ ਮੋਢਾ ਵੱਜੇ ਤੇ ਨਾ ਕਿਸੇ ਨੂੰ ਮੋਢਾ ਮਾਰੀਏ, ਇਹ ਗੱਲ ਬੜੀ ਹੀ ਔਖੀ ਹੈ। ਕਿਸੇ ਨੂੰ ਭੀ ਸਾਡੇ ਖ਼ਿਆਲਾਂ, ਬਚਨਾਂ ਜਾਂ ਕੰਮਾਂ ਰਾਹੀਂ ਕੋਈ ਦੁਖ ਨਾ ਅੱਪੜੇ, ਇਹ ਬੜਾ ਕਠਿਨ ਹੈ। ਇਸ ਰਾਹ ਉੱਤੇ ਕੋਈ ਵਿਰਲੇ ਸੂਰਮੇ ਤੁਰ ਸਕਦੇ ਹਨ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

ਭਗਤਾ ਕੀ ਚਾਲ ਨਿਰਾਲੀ॥
ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ॥
ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨੀ ਆਪੁ ਤਜਿਆ, ਹਰਿ ਵਾਸਨਾ ਸਮਾਣੀ॥
ਕਹੈ ਨਾਨਕੁ ਚਾਲ ਭਗਤਾ, ਜੁਗਹੁ ਜੁਗੁ ਨਿਰਾਲੀ॥੧੪॥

*(ਅਨੰਦੁ, ਰਾਮਕਲੀ ਮ: ੩)*

## ਪ੍ਰਭੁਤਾ ਦਾ ਮਦ

ਅਸੀ ਕਿਸੇ ਨੂੰ ਠੋਕਰ ਕਦੋਂ ਲਾਉਂਦੇ ਹਾਂ ?

ਮਾਇਆ ਦੀ ਮਸਤੀ, ਜਵਾਨੀ ਦੀ ਖ਼ੁਮਾਰੀ ਵਿਚ ਮਨ ਅੰਨ੍ਹਾ ਹੋ ਜਾਂਦਾ ਹੈ, ਤਦੋਂ ਹੰਕਾਰ ਵਿਚ ਦੂਜਿਆਂ ਦੇ ਅਉਗਣ ਤੱਕ ਕੇ ਉਹਨਾਂ ਨੂੰ ਖਰ੍ਹਵਾ ਬੋਲਦੇ ਹਾਂ, ਜਾਂ ਉਹਨਾਂ ਦੀ ਨਿਰਾਦਰੀ ਲਈ ਕੋਈ ਅਹੰਕਾਰ-ਭਰੇ ਕੰਮ ਕਰਦੇ ਹਾਂ। ਕਵੀ ਤੁਲਸੀਦਾਸ ਨੇ ਰਾਮਾਇਣ ਵਿਚ ਲਿਖਿਆ ਹੈ:

ਐਸੋ ਕੋ ਜਨਮਯੋ ਜਗ ਮਾਹੀ।
ਪ੍ਰਭੁਤਾ ਪਾਇ ਜਾਸ ਮਦੁ ਨਾਹੀ।

ਇੰਗਲਿਸਤਾਨ ਵਿਚ ਸ਼ੈਕਸਪੀਅਰ ਇਕ ਬੜਾ ਹੀ ਪਰਸਿੱਧ ਲਿਖਾਰੀ ਹੋਇਆ ਹੈ। ਉਸ ਨੇ ਆਪਣੇ ਇਕ ਨਾਟਕ ਦੇ ਇਕ ਪਾਤਰ ਦੇ ਮੂੰਹੋਂ ਪ੍ਰਭੁਤਾ ਦੇ ਪ੍ਰਭਾਵ ਬਾਰੇ ਇਉਂ ਅਖਵਾਇਆ ਹੈ:

Call me not fool,
Till heaven hath sent me fortune.

ਭਾਵ, ਜਦੋਂ ਤਕ ਰੱਬ ਵਲੋਂ ਮੈਨੂੰ ਧਨ-ਐਸ਼੍ਵਰਜ ਨਹੀਂ ਮਿਲਦਾ, ਤਦ ਤਕ ਕੋਈ ਮਨੁੱਖ ਮੈਨੂੰ ਮੂਰਖ ਨਾ ਆਖੇ।

ਪਰ ਜੇ ਰਤਾ ਗਹੁ ਨਾਲ ਵਿਚਾਰੀਏ, ਤੇ ਆਪੇ ਦੀ ਖੋਜ-ਪੜਤਾਲ ਕਰੀਏ, ਤਾਂ ਇਹ ਗੱਲ ਸਾਫ਼ ਦਿੱਸ ਪਏਗੀ ਕਿ ਜਦੋਂ ਅਸੀ ਕਿਸੇ ਦੂਜੇ ਦੇ ਅਉਗਣ ਭੰਡਦੇ ਹਾਂ, ਉਸ ਵੇਲੇ ਸਾਡੀ ਆਪਣੀ ਮਾਨਸਕ ਹਾਲਤ ਭੀ ਵੈਸੀ ਹੀ ਨੀਵੀਂ ਹੋ ਗਈ ਹੁੰਦੀ ਹੈ।

ਸਾਹਿਬ ਲਿਖਦੇ ਹਨ:

**ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ॥**
**ਕਰਣ ਕਰਾਵਨਹਾਰ ਸੁਆਮੀ, ਆਪਨ ਹਾਥਿ ਸੰਜੋਗੀ॥੧॥**
**ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥**
**ਤਿਸ ਕੈ ਭਾਣੈ ਕੋਇ ਨ ਭੂਲਾ, ਜਿਨਿ ਸਗਲੋ ਬ੍ਰਹਮੁ ਪਛਾਤਾ॥੧॥ਰਹਾਉ॥**
*(ਸੋਰਠਿ ਮ: ੫, ਪੰਨਾ ੬੧੦)*

ਜਦੋਂ ਯੁਧਿਸ਼ਟਰ ਨੂੰ ਕ੍ਰਿਸ਼ਨ ਜੀ ਨੇ ਹਸਤਨਾਪੁਰ ਵਿਚੋਂ ਕੋਈ ਭੈੜਾ ਮਨੁੱਖ ਲੱਭ ਕੇ ਲਿਆਉਣ ਲਈ ਆਖਿਆ ਸੀ, ਉਸ ਨੂੰ ਕੋਈ ਐਸਾ ਬੰਦਾ ਨਹੀਂ ਸੀ ਲੱਭਾ, ਕਿਉਂਕਿ ਉਸ ਦਾ ਆਪਣਾ ਆਤਮਾ ਸ਼ੁਧ ਸੀ। ਇਸ ਬਾਰੇ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਇਕ ਸੁਆਦਲੀ ਗਵਾਹੀ ਇਉਂ ਮਿਲਦੀ ਹੈ:

**ਆਪਿ ਭਲਾ ਸਭੁ ਜਗੁ ਭਲਾ, ਭਲਾ ਭਲਾ ਸਭਨਾ ਕਰਿ ਦੇਖੈ॥**
**ਆਪਿ ਬੁਰਾ ਸਭੁ ਜਗੁ ਬੁਰਾ, ਸਭੁ ਕੋ ਬੁਰਾ ਬੁਰੇ ਦੇ ਲੇਖੈ॥**
**ਕ੍ਰਿਸਨੁ ਸਹਾਈ ਪਾਂਡਵਾਂ, ਭਾਇ ਭਗਤਿ ਕਰਤੂਤਿ ਵਿਸੇਖੈ॥**
**ਵੈਰ-ਭਾਉ ਚਿਤਿ ਕੈਰਵਾਂ, ਗਣਤੀ ਗਣਨਿ ਅੰਦਰਿ ਕਾਲੇਖੈ॥**
**ਭਲਾ ਬੁਰਾ ਪਰਵੰਨਿਆ, ਭਾਲਣ ਗਏ ਨ ਦ੍ਰਿਸਟਿ ਸਰੇਖੈ॥**
**ਬੁਰਾ ਨ ਕੋਈ ਜੁਧਿਸਟਰੈ, ਦੁਰਯੋਧਨੁ ਕੋ ਭਲਾ ਨ ਦੇਖੈ॥**
**ਕਰਵੈ ਹੋਇ ਸੁ ਟੋਟੀ ਰੇਖੈ॥੪॥੩੧॥**

## ਬਦੀ ਦੇ ਹਰਕਾਰੇ

ਜੇ ਦੂਜਿਆਂ ਨਾਲ ਖਰ੍ਹਵਾ ਬੋਲਦੇ ਰਹੀਏ, ਤਾਂ ਇਸ ਵਾਦੀ ਨਾਲ ਸਾਨੂੰ ਆਪ ਨੂੰ ਹੀ ਨੁਕਸਾਨ ਹੁੰਦਾ ਹੈ—ਆਤਮਕ ਭੀ, ਸਰੀਰਕ ਭੀ ਤੇ ਭਾਈਚਾਰਕ ਭੀ।

ਕਿਸੇ ਨੂੰ ਕੌੜਾ ਬਚਨ ਬੋਲ ਕੇ, ਕਿਸੇ ਦੀ ਨਿੰਦਾ ਕਰ ਕੇ ਅਸੀ ਆਪਣੀ ਹੀ ਸ਼ਾਂਤੀ ਗਵਾ ਬੈਠਦੇ ਹਾਂ। ਹਰੇਕ ਖ਼ਿਆਲ ਜੋ ਅਸੀ ਸੋਚਦੇ ਹਾਂ, ਤੀਰ ਦੀ ਨਿਆਈਂ ਹੁੰਦਾ ਹੈ। ਇਹ ਖ਼ਿਆਲ ਆਪਣੇ ਵਿੱਤ ਤੇ ਤੇਜ਼ੀ ਅਨੁਸਾਰ ਦੂਜੇ ਮਨੁੱਖਾਂ ਦੇ ਦਿਲ ਨਾਲ ਜਾ ਕੇ ਠੋਕਰ ਖਾਂਦਾ ਹੈ, ਮੁੜ ਉਥੋਂ ਪਰਤ ਕੇ ਸਾਡੇ ਉੱਤੇ ਆ ਅਸਰ ਪਾਂਦਾ ਹੈ। ਮਨ ਮਨ ਦਾ ਸ਼ਾਹਦ ਹੁੰਦਾ ਹੈ। ਖ਼ੁਦਗਰਜ਼ੀ, ਈਰਖਾ ਅਤੇ ਫ਼ਸਾਦ ਪੈਦਾ ਕਰਨ ਵਾਲੇ ਖ਼ਿਆਲ ਸਾਡੇ ਆਪਣੇ ਹੀ ਵਾਸਤੇ ਤਬਾਹੀ ਦਾ ਕਾਰਨ ਬਣਦੇ ਹਨ। ਇਹ 'ਖ਼ਿਆਲ', ਮਾਨੋ, ਬਦੀ ਦੇ ਹਰਕਾਰੇ ਹਨ, ਜੋ ਹੋਰ ਮਨੁੱਖਾਂ ਦੇ ਦਿਲ

ਵਿਚ ਬਦੀ ਦੇ ਖ਼ਿਆਲ ਉਕਸਾਣ ਤੇ ਵਧਾਣ ਲਈ ਭੇਜੇ ਜਾਂਦੇ ਹਨ।

### ਹਿਰਦੇ-ਤਾਊਸ

ਉਨ੍ਹਾਂ ਮਨੁੱਖਾਂ ਦੇ ਦਿਲ ਇਹਨਾਂ ਬਦੀ ਦੇ ਹਰਕਾਰਿਆਂ ਨੂੰ ਵਧੀਕ ਬਲਵਾਨ ਬਣਾ ਕੇ ਸਾਡੇ ਪਾਸ ਭੇਜ ਦਿੰਦੇ ਹਨ। ਇਸ ਤਰ੍ਹਾਂ ਜਦੋਂ ਅਸੀ ਕਿਸੇ ਦੀ ਨਿੰਦਾ ਕਰਦੇ ਹਾਂ, ਜਾਂ ਆਪਣੇ ਦਿਲ ਵਿਚ ਕਿਸੇ ਨਾਲ ਵੈਰ-ਭਾਵ ਕਰਦੇ ਹਾਂ ਤਾਂ ਆਪਣੇ ਆਪ ਦੋਹੀਂ ਪਾਸੀਂ ਈਰਖਾ ਤੇ ਵੈਰ ਦੀ ਅੱਗ ਮੱਚ ਪੈਂਦੀ ਹੈ। ਮਨੁੱਖਾਂ ਦੇ ਹਿਰਦੇ ਪਰਸਪਰ ਸੁਰ ਹੋਏ ਤਾਊਸਾਂ ਵਾਂਗ ਮਿਥ ਲਵੋ। ਇਕ ਤਾਊਸ ਦੀ ਇਕ ਸੁਰ ਛੇੜਿਆਂ ਸਾਰੇ ਸੁਰ-ਹੋਏ ਤਾਊਸਾਂ ਦੀ ਉਹੀ ਸੁਰ ਵੱਜ ਕੇ ਇਕ ਘਨਘੋਰ ਜਿਹੀ ਪੈ ਜਾਂਦੀ ਹੈ। ਸੋ, ਨਿੰਦਾ ਈਰਖਾ ਕਰਨ ਵਾਲੇ ਦਾ ਆਪਣਾ ਆਤਮਾ ਕੋਈ ਘੱਟ ਦੁਖੀ ਨਹੀਂ ਹੁੰਦਾ।

### ਖ਼ਿਆਲਾਂ ਦਾ ਅਸਰ ਸਰੀਰ ਉੱਤੇ

ਨਿਰੇ ਆਤਮਾ ਦਾ ਨਹੀਂ, ਸਰੀਰ ਦਾ ਭੀ ਇਹੀ ਹਾਲ ਹੁੰਦਾ ਹੈ। ਖ਼ਿਆਲ ਤੇ ਫੁਰਨੇ ਦੀ ਤਾਕਤ ਸਰੀਰ ਦੇ ਅੰਗਾਂ ਨੂੰ ਹਿਲਾ ਦੇਂਦੀ ਹੈ; ਤਾਹੀਏਂ ਬਾਬਾ ਫ਼ਰੀਦ ਜੀ ਆਖਦੇ ਹਨ :

> **ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ॥**
> **ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ॥**

### ਅਨੋਖੇ ਤਜਰਬੇ

ਖ਼ਿਆਲਾਂ ਦਾ ਅਸਰ ਸਰੀਰਕ ਅੰਗਾਂ ਉੱਤੇ ਕੀ ਹੁੰਦਾ ਹੈ, ਇਹ ਗੱਲ ਤਾਂ ਸਿਆਣੇ ਲੋਕਾਂ ਨੇ ਤਜਰਬੇ ਕਰ ਕਰ ਕੇ ਪਰਤਾ ਲਈ ਹੈ।

ਦੌੜਨ ਤੋਂ ਪਹਿਲਾਂ ਮਨੁੱਖ ਦੇ ਮਨ ਵਿਚ ਦੌੜਨ ਦਾ ਖ਼ਿਆਲ ਉਠਦਾ ਹੈ, ਅਤੇ ਲੱਤਾਂ ਦੌੜਨ ਤੋਂ ਪਹਿਲਾਂ ਸੱਚ-ਮੁੱਚ ਖ਼ਿਆਲੀ ਦੌੜ ਲਾਣ ਲੱਗ ਪੈਂਦੀਆਂ ਹਨ। ਅਮਰੀਕਾ ਦੀ ਯੂਨੀਵਰਸਿਟੀ ਹਾਰਵਰਡ ਵਿਚ ਕਈ ਤਜਰਬੇ ਕੀਤੇ ਗਏ ਹਨ, ਜਿਨ੍ਹਾਂ ਤੋਂ ਇਹ ਨਿਸਚੇ ਹੋ ਗਿਆ ਹੈ ਕਿ ਦੌੜਨ ਦਾ ਖ਼ਿਆਲ ਆਉਂਦਿਆਂ ਹੀ ਤੁਰਤ ਲੱਤਾਂ ਵਿਚ ਹੋਰ ਲਹੂ ਆ ਜਾਂਦਾ ਹੈ। ਓਥੇ ਇਕ ਮਨੁੱਖ ਨੂੰ ਇਕ ਤਰਾਜ਼ੂ ਉੱਤੇ ਸਿੱਧਾ ਲਿਟਾਇਆ ਗਿਆ, ਕੰਡੇ ਨੂੰ ਇਸ ਤਰੀਕੇ ਨਾਲ ਤਿਆਰ

ਕੀਤਾ ਗਿਆ ਕਿ ਮਨੁੱਖ ਦੇ ਸਿਰ ਜਾਂ ਪੈਰਾਂ ਵੱਲ ਰਤਾ ਕੁ ਭੀ ਵਧੀਕ ਭਾਰ ਹੋ ਜਾਏ, ਤਾਂ ਤੁਰਤ ਪਤਾ ਲੱਗ ਸਕੇ। ਜਦੋਂ ਉਸ ਮਨੁਖ ਦਾ ਭਾਰ ਕੰਡੇ ਉੱਤੇ ਸਾਵਾਂ ਕੀਤਾ ਗਿਆ, ਤਾਂ ਉਸ ਦੇ ਸਾਹਮਣੇ ਹਿਸਾਬ ਦਾ ਇਕ ਸਵਾਲ ਕੱਢਣ ਲਈ ਰੱਖਿਆ ਗਿਆ। ਸਵਾਲ ਨੂੰ ਸੋਚਣ ਦੀ ਢਿੱਲ ਸੀ ਕਿ ਕੰਡੇ ਦੇ ਸਿਰ ਵਾਲੇ ਪਾਸੇ ਭਾਰ ਵਧੀਕ ਹੋ ਗਿਆ।

ਦੂਜੀ ਵਾਰੀ ਉਸ ਨੂੰ ਆਖਿਆ ਗਿਆ ਕਿ ਤੂੰ ਇਹ ਖ਼ਿਆਲ ਮਨ ਵਿਚ ਲਿਆ ਜੁ ਮੈਂ ਦੌੜ ਰਿਹਾ ਹਾਂ। ਉਸ ਦੇ ਇਹ ਕਰਦਿਆਂ ਹੀ ਲੱਤਾਂ ਵਾਲੇ ਪਾਸੇ ਭਾਰ ਵਧੇਰਾ ਹੋ ਗਿਆ। ਇਸ ਤਜਰਬੇ ਤੋਂ ਪਰਤੱਖ ਇਹ ਮਾਲੂਮ ਹੋਇਆ ਕਿ ਪਹਿਲੀ ਵਾਰੀ ਲਹੂ ਸਿਰ ਵਲ ਤੇ ਦੂਜੀ ਵਾਰ ਲਹੂ ਲੱਤਾਂ ਵਲ ਚਲਾ ਗਿਆ ਸੀ। ਇਸ ਤੋਂ ਸਿੱਧ ਹੋਇਆ ਕਿ ਫੁਰਨੇ ਦੇ ਆਸਰੇ ਸਰੀਰ ਦੇ ਨਿਰੇ ਬਾਹਰਲੇ ਅੰਗ ਹੀ ਨਹੀਂ ਹਿੱਲਦੇ, ਸਗੋਂ ਸਰੀਰ ਦੇ ਅੰਦਰਲੇ ਲਹੂ ਆਦਿਕ ਰਸ ਭੀ ਫੁਰਨੇ ਦੇ ਅਧੀਨ ਹਨ। ਜੇ ਫੁਰਨਾ ਲਹੂ ਨੂੰ ਇਤਨੀ ਛੇਤੀ ਇਕ ਥਾਂ ਤੋਂ ਦੂਜੀ ਥਾਂ ਤੋਰ ਦੇਂਦਾ ਹੈ, ਤਾਂ ਹੋ ਸਕਦਾ ਹੈ ਕਿ ਸਰੀਰ ਦੇ ਸੂਖਮ ਰਸ ਤੇ ਸਰੀਰਕ ਬਿਜਲੀ ਦੀ ਤਾਕਤ ਇਸ ਤੋਂ ਭੀ ਵਧੀਕ ਛੇਤੀ ਹਿਲਦੇ ਹੋਣ।

### ਵਪਾਰ ਵਿਚ ਘਾਟਾ ਤੇ ਸਰੀਰਕ ਰੋਗ

ਇਕ ਮਨੁੱਖ ਵਪਾਰ ਕਰਦਾ ਹੈ। ਕਈ ਸਾਲ ਮਾਇਆ ਜੋੜਨ ਦੀ ਤੀਬਰ ਇੱਛਾ ਦਾ ਪ੍ਰੇਰਿਆ ਹੋਇਆ ਉਹ ਦਿਨ-ਰਾਤ ਦੌੜਦਾ ਭੱਜਦਾ ਹੈ। ਵਪਾਰ ਵਿਚ ਘਾਟਾ ਪੈ ਜਾਂਦਾ ਹੈ। ਸਿੱਟਾ ਕੀ ਨਿਕਲਦਾ ਹੈ?

ਪਹਿਲਾਂ ਉਸ ਦਾ ਮਨ ਲਾਭ ਦੀ ਤਾਂਘ ਦੇ ਨਾਲ ਨਾਲ ਤੇਜ਼ ਦੌੜਿਆ ਜਾ ਰਿਹਾ ਸੀ। ਅਚਨਚੇਤ ਘਾਟਾ ਪੈ ਜਾਣ ਕਰਕੇ ਪਹਿਲੀ ਤੇਜ਼ ਰਫ਼ਤਾਰ ਰੁਕ ਜਾਂਦੀ ਹੈ, ਅੱਗੋਂ ਡਾਢਾ ਧੱਕਾ ਵਜਦਾ ਹੈ, ਸਰੀਰ-ਮੋਟਰ ਦਾ ਮਨ-ਇੰਜਣ ਡੋਲ ਜਾਂਦਾ ਹੈ, ਟੁੱਟ ਜਾਂਦਾ ਹੈ, ਸਾਰਾ ਸਰੀਰ ਢਿੱਲਾ ਪੈ ਜਾਂਦਾ ਹੈ, ਮਾਨੋ, ਸਾਰੇ ਅੰਗ ਉਸ ਧੱਕੇ ਦੇ ਕਾਰਨ ਆਪਣੇ ਆਪਣੇ ਥਾਂ ਤੋਂ ਹਿੱਲ ਜਾਂਦੇ ਹਨ, ਸਰੀਰ ਦੇ ਅੰਗ ਆਪੋ ਆਪਣੀ ਜ਼ਿੰਮੇਵਾਰੀ ਨੂੰ ਚੰਗੀ ਤਰ੍ਹਾਂ ਨਿਬਾਹ ਨਹੀਂ ਸਕਦੇ। ਘਾਟਾ ਪੈਣ ਕਰਕੇ ਮਨੁੱਖ ਦੇ ਮਨ ਵਿਚ ਇਕ ਪੱਕਾ ਯਕੀਨ ਬੱਝ ਜਾਂਦਾ ਹੈ ਕਿ ਮੈਂ ਆਪਣੀ ਪੂੰਜੀ ਗਵਾ ਬੈਠਾ ਹਾਂ। 'ਗਵਾਉਣ' ਦਾ, 'ਘਾਟੇ' ਦਾ ਖ਼ਿਆਲ; ਸਾਰੇ ਸਰੀਰ ਵਿਚ ਧਾਅ ਜਾਂਦਾ ਹੈ, ਸਰੀਰ ਦੀ ਸੱਤਾ ਸਹਿਜੇ ਸਹਿਜੇ ਘੁਲ ਕੇ ਜ਼ਾਇਆ ਹੋਣੀ

ਸ਼ੁਰੂ ਹੋ ਜਾਂਦੀ ਹੈ। ਇਹੋ ਜਿਹੇ ਮਨੁੱਖਾਂ ਨੂੰ ਆਮ ਤੌਰ 'ਤੇ ਗੁਰਦਿਆਂ ਦੀ ਕੋਈ ਨਾ ਕੋਈ ਬੀਮਾਰੀ ਲੱਗ ਜਾਂਦੀ ਹੈ।

ਪਰ ਜਿਸ ਮਨੁੱਖ ਦਾ ਮਨ ਮਾਇਆ ਤੋਂ ਉਚੇਰਾ ਹੋਵੇ, ਜੋ ਮਾਇਆ ਵਿਚ ਵਰਤਦਾ ਹੋਇਆ ਭੀ ਇਹ ਖ਼ਿਆਲ ਨਾ ਕਰੇ ਕਿ ਮਾਇਆ ਦਾ ਆਉਣਾ-ਜਾਣਾ ਮੇਰੇ ਸੁਖ-ਦੁਖ ਦਾ ਕਾਰਨ ਹੈ, ਉਸ ਦੇ ਮਨ ਉੱਤੇ ਮਾਇਕ ਘਾਟਾ ਕੋਈ ਅਸਰ ਨਹੀਂ ਪਾ ਸਕਦਾ। ਕਿਸੇ ਮਾਇਕ ਘਾਟੇ 'ਤੇ ਉਸ ਦੇ ਮਨ ਵਿਚ ਕੋਈ ਖੋਹ ਨਾ ਪੈਣ ਦੇ ਕਾਰਨ ਉਸ ਦੇ ਸਰੀਰ ਦੀ ਅਰੋਗਤਾ ਕਾਇਮ ਰਹਿੰਦੀ ਹੈ।

## ਮਾਨਸਕ ਠੇਡੇ ਅਤੇ ਮਨੁੱਖਾ ਸਰੀਰ

ਜੇ ਅਚਨਚੇਤ ਮਨੁੱਖ ਕਿਸੇ ਫ਼ਰਜ਼ੀ ਜਾਂ ਅਸਲੀ ਮੁਸੀਬਤ ਦੇ ਕਾਰਨ ਬਹੁਤ ਹੀ ਡਰ ਜਾਏ, ਜਾਂ ਚਿੰਤਾ ਵਿਚ ਪੈ ਜਾਏ, ਤਾਂ ਥੋੜ੍ਹੇ ਹੀ ਚਿਰ ਵਿਚ ਉਸ ਦੇ ਸਾਰੇ ਵਾਲ ਚਿੱਟੇ ਹੋ ਜਾਂਦੇ ਹਨ, ਜਾਂ ਪੇਟ ਵਿਚ ਗ਼ਮ ਦਾ ਗੋਲਾ ਜਿਹਾ ਪੈ ਜਾਂਦਾ ਹੈ। ਇਸੇ ਤਰ੍ਹਾਂ ਜਿਸ ਮਨੁੱਖ ਦਾ ਸੁਭਾਉ ਸਦਾ ਦੂਜਿਆਂ ਨੂੰ ਦੁਖਦਾਈ ਚੋਭਾਂ ਦੇਣ ਤੇ ਨੁਕਤਾਚੀਨੀ ਕਰਨ ਦਾ ਹੋ ਜਾਏ, ਉਸ ਦੇ ਲਹੂ ਵਿਚ ਖਟਿਆਈ ਪੈਦਾ ਹੋ ਜਾਂਦੀ ਹੈ ਤੇ ਆਖ਼ਰ ਉਸ ਨੂੰ ਗੰਠੀਆ ਹੋ ਜਾਂਦਾ ਹੈ। ਜੇ ਮਨੁੱਖ ਸਦਾ ਸੋਚਾਂ ਵਿਚ ਹੀ ਪਿਆ ਰਹੇ, ਤਾਂ ਉਸ ਦੇ ਮੋਢੇ ਵਿੰਗੇ ਹੋ ਜਾਂਦੇ ਹਨ।

**ਕਾਮੁ ਕ੍ਰੋਧੁ ਕਾਇਆ ਕਉ ਗਾਲੈ॥**
**ਜਿਉ ਕੰਚਨ ਸੋਹਾਗਾ ਢਾਲੈ॥**

## ਭਾਈਚਾਰਕ ਪੱਖ

ਭਾਈਚਾਰਕ ਦ੍ਰਿਸ਼ਟੀਕੋਣ ਤੋਂ ਭੀ ਆਕੜ ਵਾਲਾ ਆਦਮੀ ਆਪਣੀ ਹੀ ਹਉਮੈ ਦੀ ਇਕੱਲੀ ਕੋਠੜੀ ਵਿਚ ਕੈਦ ਹੋ ਜਾਂਦਾ ਹੈ, ਕਿਉਂਕਿ ਉਸ ਦੇ ਨੇੜੇ ਕੋਈ ਨਹੀਂ ਢੁਕਦਾ:

**ਅਨਿਕ ਬਸਤ੍ਰ ਸੁੰਦਰ ਪਹਿਰਾਇਆ॥**
**ਜਿਉ ਡਰਨਾ ਖੇਤ ਮਾਹਿ ਡਰਾਇਆ॥**

## ਅਤੇ ਹਿਰਦਾ ਪਿਆਰ

ਫਿਰ, ਦੂਜਿਆਂ ਨਾਲ ਰੁੱਖਾ-ਪਨ ਦੂਰ ਕਰਨ ਦਾ ਉਪਾਉ ਕੀ ਹੈ?

ਹਿਰਦੇ ਵਿਚ 'ਪਿਆਰ' ਪੈਦਾ ਕਰੋ। ਸਰੀਰਕ ਅੰਗਾਂ ਵਿਚ ਪਿਆਰ ਦਾ ਟਿਕਾਣਾ 'ਦਿਲ' ਹੈ। 'ਦਿਲ' ਸਰੀਰ ਵਿਚ ਇਕ ਹੋਰ ਸੇਵਾ ਭੀ ਕਰਦਾ ਹੈ। ਦਿਲ ਲਹੂ ਨੂੰ ਸਾਰੇ ਅੰਗਾਂ ਵਿਚ ਲੋੜ ਅਨੁਸਾਰ ਇਕੋ ਜਿਹਾ ਵਰਤਾਉਂਦਾ ਹੈ, ਤੇ ਲਹੂ, ਮਾਨੋ, ਮਨੁੱਖ ਦੀ ਜ਼ਿੰਦਗੀ ਦਾ ਰਸ ਹੈ। ਸੋ, ਦਿਲ ਜਿਵੇਂ ਜੀਵਨ-ਰਸ ਨੂੰ ਸਰੀਰ ਵਿਚ ਇਕੋ ਜਿਹਾ ਵੰਡਦਾ ਹੈ, ਤਿਵੇਂ ਪਿਆਰ ਭੀ (ਜਿਸ ਦਾ ਟਿਕਾਣਾ 'ਦਿਲ' ਵਿਚ ਹੈ) ਮਨ ਦੇ ਕਈ ਕਿਸਮ ਦੇ ਖ਼ਿਆਲਾਂ ਨੂੰ ਥਾਉਂ-ਥਾਈਂ ਟਿਕਾਉਂਦਾ ਹੈ।

## 'ਪਿਆਰ' ਕਿਵੇਂ ਪੈਦਾ ਹੋਵੇ ?

ਪਿਆਰ ਦਾ ਸੋਮਾ ਹੈ ਪਰਮਾਤਮਾ; ਪਰਮਾਤਮਾ ਨਾਲ ਜੁੜੀਏ, ਉਸ ਦੀ ਯਾਦ ਵਿਚ ਚਿੱਤ ਨੂੰ ਪਰੋਈਏ। ਜਿੱਥੇ ਪਿਆਰ ਦਾ ਜਜ਼ਬਾ ਪੈਦਾ ਹੋ ਜਾਏ, ਉਥੇ ਇਹ ਗੱਲ ਭੀ ਕੁਦਰਤੀ ਤੌਰ 'ਤੇ ਆ ਜਾਂਦੀ ਹੈ ਕਿ ਪਿਆਰ ਦੀ ਵਰਤੋਂ ਭੀ ਕੀਤੀ ਜਾਏ, ਕਿਉਂਕਿ ਫਿਰ ਹਰ ਥਾਂ ਪਿਆਰ ਦਾ ਸੋਮਾ-ਪ੍ਰਭੂ ਹੀ ਦਿੱਸਦਾ ਹੈ, ਤੇ ਉਸੇ ਨਾਲ ਪਿਆਰ ਕਰੀਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੇ ਭੌਰੇ ਭਾਈ ਨੰਦ ਲਾਲ ਜੀ ਲਿਖਦੇ ਹਨ:

**ਦੀਦਹ ਬਰ ਦੀਦਾਰੇ ਹੱਕ, ਗਰ ਮੁਬਤਲਾਸ੍ਰ॥**
**ਹਰਚਿਹ ਮੇ-ਬੀਨੀ ਬ-ਚਸ਼ਮਤ, ਹੱਕ ਨੁਮਾਸ੍ਰ॥**

ਭਾਵ, ਹੇ ਮਨੁੱਖ! ਜੇ ਤੇਰੀਆਂ ਅੱਖਾਂ ਪ੍ਰਭੂ ਦੇ ਦਰਸ਼ਨ ਵਿਚ ਟਿਕ ਜਾਣ, ਤਾਂ ਇਨ੍ਹਾਂ ਅੱਖਾਂ ਨਾਲ ਜਿਸ ਸ਼ੈ ਵੱਲ ਤੱਕੇਂਗਾ, ਪ੍ਰਭੂ ਰੂਪ ਹੀ ਦਿੱਸੇਗੀ।

## ਚਸ਼ਮੇ ਦਾ ਪ੍ਰਵਾਹ

ਇਕ ਬਹੁਤ ਵੱਡਾ ਸਰੋਵਰ ਹੈ, ਜਿਸ ਵਿਚੋਂ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਨਦੀਆਂ ਨਿਕਲਦੀਆਂ ਹਨ, ਹਰੇਕ ਨਦੀ ਦਾ ਸੋਮਾ ਇਹ ਸਰੋਵਰ ਹੈ। ਦੂਜੇ ਪਾਸੇ, ਇਹ ਹਰੇਕ ਨਦੀ ਕਿਸੇ ਛੋਟੇ ਚਸ਼ਮੇ ਵਿਚ ਜਾ ਖੁਲ੍ਹਦੀ ਹੈ। ਇਸ ਚਸ਼ਮੇ ਵਿਚ ਲਗਾਤਾਰ ਉਸ ਨਦੀ ਰਾਹੀਂ ਵੱਡੇ ਸਰੋਵਰ ਵਿਚੋਂ ਪਾਣੀ ਆਉਂਦਾ ਰਹਿੰਦਾ ਹੈ।

ਪਰ, ਜੇ ਇਹ ਨਿੱਕਾ ਚਸ਼ਮਾ ਸਰੋਵਰ ਵਿਚੋਂ ਆਉਂਦੇ ਪਾਣੀ ਨੂੰ ਆਪਣੇ ਵਿਚ ਹੀ ਰੱਖੀ ਰੱਖੇ, ਤਾਂ ਵਿਤੋਂ ਵਧੀਕ ਪਾਣੀ ਦੀ ਸਮਾਈ ਨਾ ਹੋ ਸਕਣ ਦੇ ਕਾਰਨ ਪਿਛਲਾ ਪਰਵਾਹ ਬੰਦ ਹੋ ਜਾਏਗਾ, ਤੇ ਕੁਝ ਚਿਰ ਪਿਛੋਂ ਚਸ਼ਮੇ ਦਾ

ਪਾਣੀ ਗੰਦਾ ਹੋ ਜਾਏਗਾ। ਸੋ, ਆਪਣੇ ਆਪ ਨੂੰ ਸੁਅੱਛ ਰੱਖਣ ਲਈ ਇਹ ਚਸ਼ਮਾ ਭੀ ਆਪਣੇ ਵਿਤ-ਅਨੁਸਾਰ ਆਪਣੇ ਆਲੇ-ਦੁਆਲੇ ਪਾਣੀ ਸਿੰਜਦਾ ਹੈ।

ਪਰਮਾਤਮਾ ਵੱਡਾ ਸਰੋਵਰ ਹੈ, ਹਰੇਕ ਮਨੁੱਖ-ਮਾਤ੍ਰ ਇਕ ਨਿੱਕਾ ਚਸ਼ਮਾ ਹੈ, ਜੋ ਸੋਮੇ-ਪਰਮਾਤਮਾ ਤੋਂ ਆਪਣਾ ਜੀਵਨ-ਜਲ ਹਾਸਲ ਕਰਦਾ ਹੈ। ਚਸ਼ਮਾ ਮਨੁੱਖ ਦੀ ਆਪਣੀ ਸ਼ਖ਼ਸੀਅਤ ਹੈ, ਜੋ ਪਰਮਾਤਮਾ ਤੋਂ ਵੱਖਰੀ ਹੋ ਚੁੱਕੀ ਹੈ, ਪਰ ਹਰ ਵੇਲੇ ਉਥੋਂ ਹੀ ਜੀਵਨ-ਦਾਤਿ ਲੈ ਕੇ ਅਗਾਹਾਂ ਵਰਤਾ ਸਕਦਾ ਹੈ ਤੇ ਵਰਤਾਣੀ ਜ਼ਰੂਰੀ ਹੈ, ਨਹੀਂ ਤਾਂ ਉਸ ਦੇ ਆਪਣੇ ਅੰਦਰ ਸੜ੍ਹਿਆਂਦ ਪੈਦਾ ਹੋ ਜਾਏਗੀ।

## ਸੂਰਜ

ਧੁੱਪ ਹਾਸਲ ਕਰਨ ਵਾਸਤੇ ਕਦੇ ਕਿਸੇ ਮਨੁੱਖ ਨੇ ਸੂਰਜ ਅੱਗੇ ਮਿੰਨਤਾਂ ਨਹੀਂ ਕੀਤੀਆਂ। ਸੂਰਜ ਦੀ ਹਸਤੀ ਦਾ ਇਹ ਨੇਮ ਹੀ ਹੈ ਕਿ ਉਹ ਚਮਕੇ ਤੇ ਧੁੱਪ ਦੇਵੇ। ਸੂਰਜ ਧੁੱਪ ਦੇਣ ਤੋਂ ਬਿਨਾ ਰਹਿ ਹੀ ਨਹੀਂ ਸਕਦਾ। ਪਰਮਾਤਮਾ ਜੀਵਨ, ਸੁੰਦਰਤਾ, ਪਿਆਰ ਆਦਿ ਗੁਣਾਂ ਦਾ ਸੋਮਾ ਹੈ, ਉਸ ਦੀ ਆਪਣੀ ਹਸਤੀ ਦਾ ਨੇਮ ਹੈ 'ਦੇਨਹਾਰ ਦੇ ਰਹਿਆ ਸੁਜਾਨਾ'। ਉਹ ਆਪਣੇ ਖ਼ਜ਼ਾਨੇ ਵਿਚੋਂ ਸਦਾ ਵੰਡ ਰਿਹਾ ਹੈ, ਇਸ ਤੋਂ ਬਿਨਾ ਉਹ ਰਹਿ ਨਹੀਂ ਸਕਦਾ। ਉਸ ਦੀਆਂ ਬਖ਼ਸ਼ਸ਼ਾਂ ਦੇ ਰਾਹ ਵਿਚ ਅਸੀ ਖ਼ੁਦ ਰੁਕਾਵਟ ਹਾਂ। ਸੂਰਜ ਸਦਾ ਸਭ ਥਾਵਾਂ 'ਤੇ ਚਮਕਦਾ ਤੇ ਚਾਨਣ ਦੇਂਦਾ ਹੈ, ਪਰ ਜੇ ਅਸੀ ਕਿਸੇ ਭੁੱਲ ਦੇ ਕਾਰਨ ਕਿਸੇ ਡੂੰਘੀ ਸਿੱਲ੍ਹੀ ਤੇ ਹਨੇਰੀ ਗੁਫਾ ਵਿਚ ਪਏ ਰਹੀਏ, ਤਾਂ ਸਾਨੂੰ ਉਸ ਚਾਨਣ ਤੋਂ ਕੋਈ ਸੁਖ ਨਹੀਂ ਮਿਲ ਸਕਦਾ, ਕਿਉਂਕਿ ਸਾਡੇ ਭਾੱ ਦਾ ਸੂਰਜ ਹੈ ਹੀ ਨਹੀਂ।

## ਸਦਾ ਪਿਆਰ-ਸਰੂਪ

ਕਦੇ ਕਿਸੇ ਨਹੀਂ ਵੇਖਿਆ ਕਿ ਸੂਰਜ ਇਕ ਦਿਨ ਨਿੱਘ ਤੇ ਚਾਨਣ ਦੇਵੇ ਤੇ ਕਿਸੇ ਹੋਰ ਦਿਨ ਹਨੇਰਾ ਤੇ ਠੰਢ ਵਰਤਾਏ। ਉਸ ਦੀ ਹਸਤੀ ਵਿਚ, ਉਸ ਦੇ ਸੁਭਾਉ ਵਿਚ, ਇਹ ਗੱਲ ਹੈ ਹੀ ਨਹੀਂ। ਕਦੇ ਕਿਸੇ ਚਸ਼ਮੇ ਵਿਚੋਂ ਇਕੋ ਵਾਰੀ ਮਿੱਠਾ ਤੇ ਕੌੜਾ ਪਾਣੀ ਨਹੀਂ ਨਿਕਲਦਾ। ਇਸੇ ਤਰ੍ਹਾਂ ਇਹ ਭੀ ਨਹੀਂ ਹੋ ਸਕਦਾ ਕਿ ਪਰਮਾਤਮਾ ਕਦੇ ਤਾਂ ਪਿਆਰ ਦੀ ਦਾਤਿ ਵੰਡੇ ਤੇ ਕਦੇ ਕ੍ਰੋਧ ਆਦਿਕ ਦੀ। ਉਹ ਸਦਾ ਪਿਆਰ ਦਾ ਸੋਮਾ ਹੈ, ਉਹ ਆਪਣੇ ਸੁਭਾਉ ਤੋਂ ਕਦੇ ਬਦਲਦਾ ਨਹੀਂ। ਉਹ ਹਰ ਵੇਲੇ ਆਪਣੇ ਆਪ ਦਾ ਪ੍ਰਕਾਸ਼ ਸਾਡੇ ਦਿਲਾਂ ਵਿਚ ਕਰਨ ਨੂੰ ਤਿਆਰ ਹੈ, ਪਰ:

**ਤੁ ਹਮੂ ਹਿਜਾਬੇ ਖ਼ੁਦੀ, ਯਾਰੇ ਖ਼ੁਸ਼-ਲਕਾ ਚਿਹ ਕੁਨਦ॥**

ਭਾਵ, ਉਹ ਸੋਹਣਾ ਪ੍ਰੀਤਮ ਕੀ ਕਰੇ ? ਤੇਰੇ ਆਪਣੇ ਅੰਦਰ ਹਉਮੈ ਦਾ ਪਰਦਾ ਹੈ। ਇਸ ਹਉਮੈ ਨੂੰ ਦੂਰ ਕਰ।

ਜਿੱਥੇ ਉਸ ਦੀ 'ਯਾਦ' ਹੈ, ਉਥੇ 'ਪਿਆਰ' ਹੈ, ਉਥੇ ਦਇਆ ਤੇ ਹਮਦਰਦੀ ਹੈ, ਉਥੇ ਉਹ ਪ੍ਰਭੂ ਆਪ ਹੈ।

## ਸ਼ੱਕ

**ਗੁਰ-ਰਜ਼ਾ ਵਿਚਿ ਸ਼ੱਕੁ ਰਤਾ ਭਰਿ, ਸਰਧਾ ਸਭ ਗਵਾਏ।**
**ਸਹਜੇ ਸਹਜੇ ਤੋੜਿ ਗੁਰੂ ਤੋਂ, ਮਨਮੁਖ ਚਾਇ ਕਰਾਏ।**
**ਵੇਖੋ ! ਸੋਹਣਾ ਸਾਜੁ, ਜਿਵੇਂ, ਜਦਿ ਹੱਥਿ ਗਵੱਯੇ ਆਵੇ।**
**ਕਢਿ ਕਢਿ ਸੁਰਾਂ ਮਿੱਠੀਆਂ ਉਸ 'ਚੋਂ (ਦਿਲ-) ਤਰਬਾਂ ਪਿਆ ਹਿਲਾਵੇ।**
**ਬੇ-ਪਰਵਾਹਯੋਂ ਸਾਜ ਓਸ ਵਿਚਿ, ਚੀਰੁ ਜਿਹਾ ਜਦਿ ਪੈਂਦਾ।**
**ਨਿੱਕਾ ਹੀ ਇਹੁ ਰੋਗੁ, ਸਾਜ ਦਾ ਘੁੱਟਿ ਗਲਾ ਤਦਿ ਲੈਂਦਾ।**
**ਵੇਲੇ-ਸਿਰ ਜੇ ਮੁਤਰਿਬੁ, ਉਸ ਦਾ ਚੀਰੁ ਨ ਬੰਦ ਕਰਾਏ।**
**ਵਧਦਾ ਵਧਦਾ ਚੌੜਾ ਹੋ ਹੋ, ਸਾਰਾ ਰਾਗੁ ਮੁਕਾਏ।**

*(ਕਵੀ ਟੈਨੀਸਨ)*

ਮੁਤਰਿਬੁ—ਗਵੱਈਆ।

# ਸਤਿਗੁਰੂ ਨਾਨਕ ਸਾਹਿਬ

## ਅਤੇ

# ਇਨਸਾਨੀ ਜ਼ਿੰਦਗੀ ਦੀ ਕਦਰ

## (੧) ਛੋਟਾ ਬਾਲ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ

### ਦੁਖੀਆਂ ਦਾ ਦਰਦੀ

ਆਪਣੇ ਪਰ-ਅਧੀਨ ਦੇਸ ਵਿਚ ਮੁਗ਼ਲ ਹਾਕਮਾਂ ਤੇ ਉਹਨਾਂ ਦੇ ਕਰਮਚਾਰੀਆਂ ਵਲੋਂ ਗ਼ਰੀਬ ਭਰਾਵਾਂ ਉੱਤੇ ਹੋ ਰਹੇ ਜ਼ੁਲਮ ਵੇਖ ਕੇ ਗੁਰੂ ਨਾਨਕ ਦੇਵ ਜੀ ਦੇ ਦਿਲ ਵਿਚ ਇਨਸਾਨਾਂ ਦੇ ਦੁਖ-ਕਲੇਸ਼ ਦੀ ਪੀੜ ਉੱਠੀ। ਚਾਰ-ਚੁਫੇਰੇ ਜ਼ੁਲਮ ਦਾ ਹਨੇਰਾ ਸੀ, ਧਰਮ ਖੰਭ ਲਾ ਕੇ ਉੱਡ ਗਿਆ ਜਾਪਦਾ ਸੀ, ਵਿਚਾਰੇ ਗਰੀਬ ਲੋਕ ਹਰ ਪਾਸੇ ਆਪਣੇ ਦੁਖ ਰੋਂਦੇ ਦਿੱਸ ਰਹੇ ਸਨ। ਵੇਖ ਕੇ ਸਤਿਗੁਰੂ ਜੀ ਹੈਰਾਨ ਹੋ ਰਹੇ ਸਨ ਕਿ ਇਹਨਾਂ ਦਾ ਕਿਵੇਂ ਬਚਾਅ ਹੋਵੇ; ਆਪਣੇ ਦਿਲ ਦਾ ਇਹ ਉਬਾਲ ਇਉਂ ਜ਼ਾਹਰ ਕਰਦੇ ਹਨ:

**ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖੁ ਕਰਿ ਉਡਰਿਆ॥**
**ਕੂੜੁ ਅਮਾਵਸਿ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥**
**ਹਉ ਭਾਲਿ ਵਿਕੁੰਨੀ ਹੋਈ॥**
**ਆਧੇਰੈ ਰਾਹੁ ਨ ਕੋਈ॥**
**ਵਿਚਿ ਹਉਮੈ ਕਰਿ ਦੁਖੁ ਰੋਈ॥**
**ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥੧॥੧੬॥** *(ਮਾਝ ਕੀ ਵਾਰ ਮ: ੧)*

ਭਾਈਚਾਰਕ ਹਾਲਤ ਭੀ ਬਹੁਤ ਨੀਵੀਂ ਸੀ; ਲੋਕਾਂ ਦਾ ਆਪੋ ਵਿਚ ਪਿਆਰ ਜਾਂ ਸਲੂਕ ਮੁੱਕ ਚੁੱਕਾ ਸੀ। ਇਹ ਹਾਲਤ ਵੇਖ ਕੇ ਗੁਰੂ ਨਾਨਕ ਪਿਆਰੇ ਨੇ ਬੜੇ ਦਰਦ-ਭਰੇ ਲਫ਼ਜ਼ਾਂ ਵਿਚ ਇਉਂ ਆਖਿਆ ਸੀ:

ਨਾਨਕ ਦੁਨੀਆ ਕੈਸੀ ਹੋਈ॥
ਸਾਲਕੁ ਮਿਤੁ ਨ ਰਹਿਆ ਕੋਈ॥
ਭਾਈ ਬੰਧੀ ਹੇਤੁ ਚੁਕਾਇਆ॥
ਦੁਨੀਆ ਕਾਰਣਿ ਦੀਨੁ ਗਵਾਇਆ॥੫॥ *(ਸਲੋਕ ਮ: ੧, ਵਾਰਾਂ ਤੇ ਵਧੀਕ)*

## ਹਉ ਬਾਰਿਕ ਤੇਰਾ

ਭਾਈਚਾਰਕ ਜਜ਼ਬੇ ਦਾ ਪਵਿੱਤਰ ਤੋਂ ਪਵਿੱਤਰ ਜ਼ਹੂਰ ਬੱਚਿਆਂ ਦੀ ਪਿਆਰ ਭਰੀ ਖ਼ੁਸ਼ੀ ਹੈ। ਤੱਕੋ! ਕਿਵੇਂ ਪਿਆਰ ਤੇ ਲਾਡ ਨਾਲ ਬੱਚਾ ਮਾਂ ਦੇ ਗਲ ਨਾਲ ਚੰਬੜਦਾ ਹੈ! ਇਸ ਉਮਰੇ ਅਜੇ ਉਸ ਨੂੰ ਕੋਈ ਸੁਆਰਥ ਨਹੀਂ, ਉਸ ਦੇ ਅੰਦਰ ਕੇਵਲ ਮੇਲ ਤੇ ਪਿਆਰ ਦਾ ਵਲਵਲਾ ਉੱਠਦਾ ਹੈ। ਸਿਆਣੇ ਮਨੁੱਖਾਂ ਦੇ ਅੰਦਰ ਤਾਂ ਕਈਂ ਜ਼ਾਤੀ ਗ਼ਰਜ਼ਾਂ ਤੇ ਕਈ ਕਿਸਮ ਦੇ ਸੁਆਰਥ ਠਾਠਾਂ ਮਾਰਦੇ ਹਨ, ਪਰ ਬਾਲ ਦੇ ਹਿਰਦੇ ਵਿਚ ਇਕ ਰੱਬੀ ਪਿਆਰ ਜਿਹੇ ਦਾ ਝਲਕਾ ਵੱਜਦਾ ਹੈ। ਤਾਹੀਏਂ ਹਜ਼ੂਰ ਕਬੀਰ ਜੀ ਦੀ ਬਾਣੀ ਦੀ ਰਾਹੀਂ ਮਨੁੱਖ ਨੂੰ ਬਾਲਕ ਬਣ ਕੇ ਅਕਾਲ ਪੁਰਖ ਦੇ ਦਰ 'ਤੇ ਹਾਜ਼ਰ ਹੋਣ ਦਾ ਉਪਦੇਸ਼ ਕਰਦੇ ਹਨ:

ਸੁਤੁ ਅਪਰਾਧ ਕਰਤ ਹੈ ਜੇਤੇ॥
ਜਨਨੀ ਚੀਤਿ ਨ ਰਾਖਸਿ ਤੇਤੇ॥੧॥
ਰਾਮਈਆ ਹਉ ਬਾਰਿਕੁ ਤੇਰਾ॥
ਕਾਹੇ ਨ ਖੰਡਸਿ ਅਵਗਣ ਮੇਰਾ॥੧॥ਰਹਾਉ॥
ਜੇ ਅਤਿ ਕ੍ਰੋਪੁ ਕਰੇ ਕਰਿ ਧਾਇਆ॥
ਤਉ ਭੀ ਚੀਤਿ ਨ ਰਾਖਸਿ ਮਾਇਆ॥੨॥ *(ਆਸਾ ਕਬੀਰ ਜੀ)*

ਬਾਲਕ ਦੇ ਹਿਰਦੇ ਵਿਚ ਛਲ-ਕਪਟ ਨਹੀਂ, ਛੇਤੀ ਹੀ ਭੁੱਲ ਜਾਂਦਾ ਹੈ। ਪਿਉ ਉਸ ਦੀਆਂ ਭੁੱਲਾਂ ਮਾਫ਼ ਕਰਦਾ ਰਹਿੰਦਾ ਹੈ:

ਜੈਸੇ ਬਾਲਕੁ ਭਾਇ ਸੁਭਾਈ, ਲਖ ਅਪਰਾਧ ਕਮਾਵੈ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ॥
ਪਿਛਲੇ ਅਵਗਣ ਬਖਸਿ ਲਏ, ਪ੍ਰਭੁ ਆਗੈ ਮਾਰਗਿ ਪਾਵੈ॥

## ਅਧਿਕ ਪਿਆਰੋ ਸੁਤੁ ਗੋਦ ਕੋ

ਛੋਟੇ ਬਾਲ ਦੀ ਜ਼ਿੰਦਗੀ ਦਾ ਨਕਸ਼ਾ ਪੇਸ਼ ਕਰ ਕੇ ਭਾਈ ਗੁਰਦਾਸ ਜੀ

ਨੇ ਭੀ ਏਹੀ ਸਿੱਖਿਆ ਦਿੱਤੀ ਹੈ ਕਿ ਬਾਲ ਸੁਭਾਵ ਬਣੋ, ਤਾਂ ਹੀ ਦਰਗਾਹ ਵਿਚ ਕਬੂਲ ਹੋਵੋਗੇ :

**ਜੈਸੇ ਏਕ ਜਨਨੀ ਕੇ ਹੋਤ ਹੈਂ ਅਨੇਕ ਸੁਤ,**
**ਸਭ ਹੀ ਮਹਿ ਅਧਿਕ ਪਿਆਰੋ ਸੁਤੁ ਗੋਦ ਕੋ ॥**
**ਸਿਆਨੇ ਸੁਤ ਬਨਜ ਬਿਉਹਾਰ ਕੇ ਬਿਚਾਰ ਬਿਖੈ,**
**ਗੋਦ ਮਹਿ ਅਚੇਤ, ਹੇਤ ਸੰਪੈ ਨਾ ਸਹੋਦ ਕੋ ॥**
**ਪਲਨਾ ਸੁਆਇ ਮਾਂ ਗ੍ਰਿਹ-ਕਾਜ ਲਾਗੈ ਜਾਇ,**
**ਸੁਨਿ ਸੁਤ-ਰੁਦਨ ਪੈ ਪਿਆਵੈ ਮਨ ਮੋਦ ਕੋ ॥**
**ਆਪਾ ਖੋਇ ਜੋਇ ਗੁਰ ਚਰਨ ਸਰਨ ਗਹੈ,**
**ਰਹੈ ਨਿਰਦੋਖ ਮੋਖ ਅਨਦ ਬਿਨੋਦ ਕੋ ॥੩੯੨॥**

*ਭਾਵ :* ਇਕ ਮਾਂ ਦੇ ਕਈ ਪੁੱਤਰ ਹੋਣ, ਪਰ ਸਭਨਾਂ ਨਾਲੋਂ ਪਿਆਰਾ ਉਸ ਨੂੰ ਉਹ ਬਾਲ ਹੈ ਜੋ ਉਸ ਦੇ ਕੁੱਛੜ ਹੈ। ਸਿਆਣੇ ਪੁੱਤਰ ਤਾਂ ਕਾਰ-ਵਿਹਾਰਾਂ ਦੇ ਆਹਰਾਂ ਵਿਚ ਰੁਝੇ ਰਹਿੰਦੇ ਹਨ, ਕੁਛੜਲਾ ਬਾਲ ਇਹਨਾਂ ਗੱਲਾਂ ਤੋਂ ਬੇਪਰਵਾਹ ਹੈ, ਉਸ ਨੂੰ ਨਾ ਧਨ ਦਾ ਮੋਹ ਹੈ, ਨਾ ਹੋਰ ਕਿਸੇ ਭੈਣ-ਭਰਾ ਦਾ ਖ਼ਿਆਲ ਹੈ। ਮਾਂ ਇਸ ਨਿੱਕੇ ਬਾਲ ਨੂੰ ਪੰਘੂੜੇ ਉੱਤੇ ਸੁਆਲ ਕੇ ਘਰ ਦੇ ਕੰਮ-ਕਾਰ ਵਿਚ ਲੱਗਦੀ ਹੈ, ਪਰ ਇਸ ਦੇ ਰੋਣ ਦੀ 'ਵਾਜ ਸੁਣਦਿਆਂ ਸਾਰ ਆ ਕੇ ਇਸ ਨੂੰ ਪਿਆਰ ਨਾਲ ਦੁੱਧ ਪਿਲਾਂਦੀ ਹੈ।

ਇਸੇ ਤਰ੍ਹਾਂ ਜੋ ਸਿਖ ਆਪਾ-ਭਾਵ ਮਿਟਾ ਕੇ ਗੁਰੂ ਦੇ ਚਰਨਾਂ ਦਾ ਆਸਰਾ ਲੈਂਦਾ ਹੈ, ਉਸ ਨੂੰ ਗੁਰੂ ਵਿਕਾਰਾਂ ਤੋਂ ਬਚਾਈ ਰੱਖਦਾ ਹੈ। ਉਹ ਸਦਾ ਖਿੜੇ ਮੱਥੇ ਰਹਿੰਦਾ ਹੈ।

## ਬਾਲਕਾਂ ਵਾਂਗ ਬਣੋ

ਗੁਰੂ ਅੰਗਦ ਸਾਹਿਬ ਛੋਟੇ ਬਾਲਾਂ ਨਾਲ ਬੜਾ ਪਿਆਰ ਕਰਿਆ ਕਰਦੇ ਸਨ, ਛੋਟੇ ਛੋਟੇ ਬਾਲਕਾਂ ਨਾਲ ਖੇਡਿਆ ਕਰਦੇ ਸਨ। ਸਿੱਖਾਂ ਨੂੰ ਸਦਾ ਏਹੀ ਉਪਦੇਸ਼ ਦੇਂਦੇ ਸਨ ਕਿ ਜੇ ਅਕਾਲ ਪੁਰਖ ਪਿਤਾ ਦੀ ਗ੍ਹੋਦ ਵਿਚ ਬੈਠਣਾ ਹੈ ਤਾਂ ਇਹਨਾਂ ਬਾਲਕਾਂ ਵਾਂਗ ਬਣੋ। ਬਾਲਕਾਂ ਦਾ ਨਿਰਵੈਰ ਤੇ ਨਿਰਛਲ ਸੁਭਾਵ ਸਤਿਗੁਰੂ ਜੀ ਨੂੰ ਇਤਨਾ ਪਿਆਰਾ ਲੱਗਦਾ ਸੀ ਕਿ ਇਹਨਾਂ ਨਾਲ ਖੇਡਦੇ ਖੇਡਦੇ ਹੀ ਬੇ-ਖ਼ੁਦੀ ਵਿਚ ਪਹੁੰਚ ਜਾਂਦੇ ਸਨ। ਇਕ ਵਾਰੀ ਅਜਿਹੀ ਅਵਸਥਾ ਵਿਚ

ਹੀ ਸਨ ਜਦੋਂ ਬਾਦਸ਼ਾਹ ਹਮਾਯੂੰ ਮਿਲਣ ਵਾਸਤੇ ਆਇਆ ਸੀ ਤੇ ਉਸ ਨੇ ਖਿੱਝ ਕੇ ਆਪ ਉੱਤੇ ਤਲਵਾਰ ਨਾਲ ਵਾਰ ਕਰਨ ਦਾ ਯਤਨ ਕੀਤਾ ਸੀ।

## ਰੱਬ ਦੇ ਵਧੀਕ ਨੇੜੇ

ਸਤਿਗੁਰੂ ਅਰਜਨ ਸਾਹਿਬ ਦੀਆਂ ਨਜ਼ਰਾਂ ਵਿਚ ਇਕ ਬਾਲ ਸਾਧਾਰਨ ਮਨੁੱਖ ਨਾਲੋਂ ਰੱਬ ਦੇ ਵਧੀਕ ਨੇੜੇ ਹੈ। ਇਕ ਵਾਰੀ ਮਾਝੇ ਦੇ ਇਕ ਪਿੰਡ ਵਿਚ ਆਪ ਗਏ। ਉੱਥੋਂ ਦਾ ਇਕ ਸਿਖ ਪਰਸ਼ਾਦ ਲਈ ਬੇਨਤੀ ਕਰਨ ਆਇਆ। ਇਹ ਸਿਖ ਸੰਤਾਨ-ਹੀਨ ਸੀ। ਵਿਚਾਰਾ ਕੀ ਜਾਣੇ ਬਾਲਾਂ ਦੀਆਂ ਨਿਰਛਲ ਭੋਲੀਆਂ ਖੇਡਾਂ! ਕਹਿ ਬੈਠਾ—ਹਜ਼ੂਰ! ਮੇਰੇ ਘਰ ਆਪ ਜ਼ਰੂਰ ਕਿਰਪਾ ਕਰੋ, ਮੇਰੇ ਘਰ ਦਾ ਪਰਸ਼ਾਦ ਬਾਕੀ ਘਰਾਂ ਨਾਲੋਂ ਵਧੀਕ ਪਵਿੱਤਰ ਹੋਵੇਗਾ, ਕਿਉਂਕਿ ਮੇਰੇ ਘਰ ਕੋਈ ਬਾਲ ਨਹੀਂ। ਸਤਿਗੁਰੂ ਜੀ ਉਸ ਸਿਖ ਦੇ ਇਹ ਬੋਲ ਸੁਣ ਕੇ ਹੈਰਾਨ ਜਿਹੇ ਹੋ ਗਏ ਕਿ ਇਹ ਮਨੁੱਖ ਆਪਣੇ ਆਪ ਨੂੰ ਭੋਲੇ ਬਾਲਕਾਂ ਨਾਲੋਂ ਭੀ ਵਧੀਕ ਚੰਗਾ ਸਮਝਦਾ ਹੈ। ਉਸ ਦੇ ਘਰ ਰੋਟੀ ਖਾਣ ਤੋਂ ਨਾਂਹ ਕਰ ਦਿਤੀ।

## ਬਾਬਾ ਬੁੱਢਾ ਜੀ

ਕਰਤਾਰਪੁਰ (ਰਾਵੀ ਦੇ ਕੰਢੇ) ਦੇ ਰੋਜ਼ਾਨਾ ਸਤਸੰਗ ਵਿਚ ਇਕ ਵਾਰੀ ਗੁਆਂਢ ਪਿੰਡ ਦੇ ਇਕ ਬਾਲਕ ਨੇ ਰੋਜ਼ ਆਉਣਾ ਸ਼ੁਰੂ ਕਰ ਦਿਤਾ। ਸਤਿਗੁਰੂ ਨਾਨਕ ਦੇਵ ਜੀ ਦਾ ਉਸ ਬਾਲਕ ਨਾਲ ਸਭ ਤੋਂ ਵਧੀਕ ਪਿਆਰ ਬਣਿਆ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਉਹ ਭਾਗਾਂ ਵਾਲਾ ਬਾਲਕ ਬਾਬਾ ਬੁੱਢਾ ਜੀ ਦੇ ਨਾਮ ਨਾਲ ਪਰਸਿੱਧ ਹੋ ਕੇ ਸਿਖ ਕੌਮ ਦੇ ਇਤਿਹਾਸ ਵਿਚ ਸਤਾਰੇ ਵਾਂਗ ਚਮਕਿਆ।

## ਦੁਨੀਆ ਦੇ ਵਿਲਕਦੇ ਬੱਚਿਆਂ ਲਈ

ਉਞ ਤਾਂ ਸਤਿਗੁਰੂ ਨਾਨਕ ਦੇਵ ਜੀ ਦਾ ਦਿਲ ਹੈ ਸੀ ਹੀ ਦੁਖੀਆਂ ਦਾ ਦਰਦ ਵੰਡਾਣ ਵਾਲਾ। ਜਦੋਂ 'ਦੁਨੀਆ ਕਾਰਨ' ਲੋਕ ਖਹਿੰਦੇ ਤੇ ਸੜਦੇ ਤੱਕੇ, ਤਾਂ ਆਪਣੇ ਜਿਗਰ ਦੇ ਟੁਕੜੇ, ਦੋਵੇਂ ਪੰਜ ਸੱਤ ਸਾਲ ਦੀ ਉਮਰ ਦੇ, ਕਰਤਾਰ-ਆਸਰੇ ਹੀ ਛੱਡ ਕੇ ਦੁਖੀ ਬੰਦਿਆਂ ਦੀ ਪਰਸਪਰ ਖਹਿ ਖਹਿ ਮੁਕਾਉਣ ਲਈ ਘਰੋਂ ਚੱਲ ਪਏ। ਏਹੀ ਆਖਿਆ ਹੈ ਭਾਈ ਗੁਰਦਾਸ ਜੀ ਨੇ:

**ਬਾਬਾ ਦੇਖੈ ਧਿਆਨ ਧਰਿ, ਜਲਤੀ ਸਭ ਪ੍ਰਿਥਮੀ ਦਿਸਿ ਆਈ॥**
**ਬਾਝਹੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ॥**
**ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ॥**
**ਚੜਿਆ ਸੋਧਣ ਧਰਤਿ ਲੁਕਾਈ॥**

## ਮਸੂਮ ਬੱਚਿਆਂ ਦਾ ਰੋਣਾ

ਪਰ ਤੱਕੋ! ਮਸੂਮ ਬੱਚਿਆਂ ਦਾ ਸਾਦਾ ਜਿਹਾ ਰੋਣਾ ਕਿਵੇਂ ਉਹਨਾਂ ਦੇ ਦਿਲ ਨੂੰ ਹਿਲਾਉਂਦਾ ਹੈ! *ਪੁਰਾਤਨ ਜਨਮ ਸਾਖੀ* ਵਾਲਾ ਲਿਖਦਾ ਹੈ ਕਿ ਦਿੱਲੀ ਗਏ, ਸ਼ਾਹ ਦੇ ਹਾਥੀਖ਼ਾਨੇ ਦੇ ਨੇੜੇ ਡੇਰਾ ਕੀਤਾ। ਭਾਣਾ ਕਰਤਾਰ ਦਾ! ਇਕ ਹਾਥੀ ਮਰ ਗਿਆ। ਮਹਾਵਤ ਦੀ ਰੋਜ਼ੀ ਭੀ ਉਸ ਹਾਥੀ ਦੇ ਮਰਨ ਨਾਲ ਖੁੱਸ ਗਈ। ਇਹ ਵੇਖ ਕੇ ਉਸ ਮਹਾਵਤ ਦੇ ਨਿੱਕੇ ਨਿੱਕੇ ਬੱਚੇ, ਸਾਦਾ ਨਿਰਛਲ ਜਿਹੇ ਬੱਚੇ ਬੜੇ ਵਿਲਕੇ। ਦਰਦ ਵੰਡਣ ਆਏ ਪਿਆਰ-ਪੁੰਜ ਗੁਰੂ ਦਾ ਦਿਲ ਦ੍ਰਵ ਗਿਆ। ਪ੍ਰਭੂ-ਦਰ 'ਤੇ ਅਰਦਾਸ ਕੀਤੀਓ ਨੇ, ਤੇ ਹਾਥੀ ਜੀਊ ਪਿਆ। ਪਰ ਮੂਰਖ ਮਹਾਵਤ ਨੇ ਜਦੋਂ ਕਰਾਮਾਤ ਦਾ ਢੰਡੋਰਾ ਸ਼ਾਹ ਤਕ ਜਾ ਅਪੜਾਇਆ, ਤਾਂ ਉੱਚੇ ਟਿਕਾਣੇ ਤੋਂ ਡੇਗਣ ਵਾਲੀ ਲੋਕਾਂ ਦੀ ਵਾਹ ਵਾਹ ਦੇ ਟਾਕਰੇ 'ਤੇ ਸਤਿਗੁਰੂ ਨੇ ਆਪਣਾ ਦਿਲ ਤਕੜਾ ਕਰ ਲਿਆ ਤੇ ਪਿਆਰ ਦਾ ਉਹੋ ਕ੍ਰਿਸ਼ਮਾ ਅੱਖਾਂ ਅੱਗੋਂ ਲੋਪ ਹੋ ਗਿਆ।

## ਮਸੂਮਾਂ ਉੱਤੇ ਜ਼ੁਲਮ ਅਸਹਿ

ਸਤਿਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਲ ਵੇਖੋ। ਕੇਡਾ ਪਹਾੜ ਵਰਗਾ ਜਿਗਰਾ ਸੀ! ਸੁਖਾਂ ਵਿਚ ਪਲਿਆ ਗੁਰੂ ਮਾਛੀਵਾੜੇ ਦੇ ਕੰਡਿਆਲੇ ਜੰਗਲਾਂ ਵਿਚ ਨੰਗੀਂ ਪੈਰੀਂ ਜਾ ਰਿਹਾ ਹੈ, ਪੈਰ ਛਾਲੇ ਛਾਲੇ ਹੋ ਗਏ ਹਨ। ਕਈ ਦਿਨ ਹੋ ਗਏ ਹਨ ਅੰਨ ਖਾਧਿਆਂ। ਪੋਹ ਦੀਆਂ ਕਹਿਰ ਦੀਆਂ ਠੰਢੀਆਂ ਰਾਤਾਂ। ਹਜ਼ਾਰਾਂ ਪਿਆਰੇ ਸਿੰਘ ਤੇ ਦੋ ਵੱਡੇ ਸਾਹਿਬਜ਼ਾਦੇ ਅੱਖਾਂ ਦੇ ਸਾਮ੍ਹਣੇ ਸ਼ਹੀਦ ਕਰਾ ਕੇ, ਅੱਜ ਕਹਿਰ ਦੀ ਠਰਵੀਂ ਰਾਤ ਜੰਗਲ ਵਿਚ ਇਕੱਲੇ ਕੰਡਿਆਲੀ ਧਰਤੀ 'ਤੇ ਸੋਹਣੇ ਸੀਸ ਹੇਠ ਆਪਣੀ ਬਾਂਹ ਰੱਖ ਕੇ ਗੁਜ਼ਾਰ ਰਹੇ ਹਨ। ਚਮਕੌਰ ਸਾਹਿਬ ਵਿਚੋਂ ਨਾਲ ਤੁਰੇ ਤ੍ਰੈਵੇ ਸਿੰਘ ਤਾਰੇ ਦੀ ਸੇਧੇ ਅੱਪੜ ਕੇ ਇਹ ਭਾਣਾ ਤੱਕ ਕੇ ਬਿਹਬਲ ਹੋ ਜਾਂਦੇ ਹਨ। ਪਰ ਕਲਗੀਧਰ ਜੀ ਰਤਾ ਭੀ ਦੁਖ ਨਹੀਂ ਮਨਾਂਦੇ, ਸਗੋਂ ਆਖਦੇ ਹਨ:

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਨ, ਨਾਗ ਨਿਵਾਸਾਂ ਦੇ ਰਹਿਣਾ॥
ਸੂਲ ਸੁਰਾਹੀ, ਖੰਜਰੁ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਿਣਾ॥

ਕਈ ਥਾਈਂ ਰਾਜ ਜ਼ੁਲਮ ਤੋਂ ਡਰਦੇ ਸੇਵਕਾਂ ਨੇ ਭੀ ਸਾਥ ਨਹੀਂ ਦਿੱਤਾ, ਪਰ ਇਸ ਦਾ ਭੀ ਕੋਈ ਗਿਲ੍ਹਾ ਨਹੀਂ ਕੀਤਾ।

ਹਾਂ, ਜਦੋਂ ਰਾਇ ਕੱਲੇ ਦਾ ਹਰਕਾਰਾ ਮਾਹੀ, ਛੋਟੇ ਸਾਹਿਬਜ਼ਾਦਿਆਂ ਮਸੂਮ ਬਾਲਾਂ ਦੇ ਕਤਲ ਦੀ ਖ਼ਬਰ ਲਿਆਉਂਦਾ ਹੈ ਤਾਂ ਤੀਰ ਦੀ ਨੋਕ ਨਾਲ ਦੱਭ ਦੇ ਇਕ ਬੂਟੇ ਨੂੰ ਪੁੱਟਦੇ ਹੋਏ ਆਖਦੇ ਹਨ ਕਿ ਅੱਜ ਤੁਰਕਾਂ ਦੀ ਜੜ੍ਹ ਉਖੜ ਗਈ ਹੈ। ਰਾਇ ਕੱਲੇ ਨੇ ਆਪਣੇ ਬਚਾਅ ਬਾਬਤ ਅਰਜ਼ ਕੀਤੀ ਤਾਂ ਬਚਨ ਹੋਇਆ ਕਿ ਤੂੰ ਮਸੂਮਾਂ ਉੱਤੇ ਕੀਤੇ ਜ਼ੁਲਮ 'ਤੇ ਅੱਥਰੂ ਕੇਰੇ ਹਨ; ਤੂੰ ਉਸ ਸ਼੍ਰੇਣੀ ਵਿਚੋਂ ਬਚ ਗਿਆ ਹੈਂ।

## ਦੁਸ਼ਟ ਬ੍ਰਾਹਮਣ

ਮਾਇਆ ਦਾ ਮੋਹ ਸਿਆਣੇ ਬੰਦਿਆਂ ਦੇ ਭੀ ਸਿਰ ਫੇਰ ਦੇਂਦਾ ਹੈ। ਬਾਬਾ ਪ੍ਰਿਥੀ ਚੰਦ ਜੀ ਧਨ ਪਦਾਰਥ ਦੇ ਲੋਭ ਪਿੱਛੇ ਅਰਸ਼ੀ ਨੂਰ ਗੁਰੂ ਅਰਜਨ ਸਾਹਿਬ ਨਾਲ ਪੁਜ ਕੇ ਵਿਰੋਧਤਾ ਕਰਦੇ ਸਨ। ਇਹਨਾਂ ਦੀਆਂ ਚਾਲਾਂ ਕਰਕੇ ਕਈ ਵਾਰੀ ਗੁਰੂ ਕਾ ਲੰਗਰ ਭੀ ਮਸਤਾਨਾ ਹੀ ਰਹਿੰਦਾ ਸੀ। ਫਿਰ ਭੀ ਸਤਿਗੁਰੂ ਜੀ ਭਾਈ ਗੁਰਦਾਸ ਆਦਿਕ ਸਿੱਖਾਂ ਨੂੰ ਸਦਾ ਵਰਜਦੇ ਹਨ ਤੇ ਜਰਨ ਦਾ ਉਪਦੇਸ਼ ਕਰਦੇ ਹਨ। ਪਰ ਭੋਲੇ ਸੁਭਾਵ ਬਾਲਕੇ (ਗੁਰੂ ਹਰਿਗੋਬਿੰਦ ਜੀ) ਉਤੇ ਵਾਰ ਕਰਨ ਵਾਲੇ ਕਾਇਰ ਦਾ ਗਿਲ੍ਹਾ ਕਰਦੇ ਹਨ:

ਲੇਪੁ ਨ ਲਾਗੋ ਤਿਲ ਕਾ ਮੂਲਿ॥
ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥੧॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥
ਪਾਪੀ ਮੂਆ ਗੁਰ ਪਰਤਾਪਿ॥੧॥ਰਹਾਉ॥
ਅਪਣਾ ਖਸਮੁ ਜਨਿ ਆਪਿ ਧਿਆਇਆ॥
ਇਆਣਾ ਪਾਪੀ ਓਹੁ ਆਪਿ ਪਚਾਇਆ॥੨॥
ਪ੍ਰਭੁ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ॥
ਨਿੰਦਕ ਕਾ ਮਾਥਾ ਈਹਾਂ ਊਹਾਂ ਕਾਲਾ॥੩॥

**ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ॥**
**ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥੪॥੯॥**

*(ਭੈਰਉ ਮਹਲਾ ੫, ਪੰਨਾ ੧੧੩੭-੩੮)*

## ਰਹਿਣਾ ਪ੍ਰਭੂ-ਦਰ 'ਤੇ ਹੀ

ਗੁਰੂ ਹਰਿਗੋਬਿੰਦ ਸਾਹਿਬ ਦਾ ਬਾਲ ਅਵਸਥਾ ਦਾ ਇਤਿਹਾਸ ਪੜ੍ਹੀਏ ਤਾਂ ਇਕ ਤਾਂ ਇਹ ਗੱਲ ਵੇਖਣ ਵਿਚ ਆਉਂਦੀ ਹੈ ਕਿ ਗ਼ਰਜ਼-ਮੰਦ ਵਿਰੋਧੀਆਂ ਨੇ ਬਾਹਰੋਂ ਉਹਨਾਂ ਦੀ ਜਿੰਦ ਉੱਤੇ ਵਾਰ ਕੀਤੇ ਕਰਾਏ, ਦੂਜੇ ਇਕ ਵਾਰੀ ਆਪ ਨੂੰ ਬੜੀ ਭਰਵੀਂ ਸੀਤਲਾ ਭੀ ਨਿਕਲੀ। ਜਦੋਂ ਜਦੋਂ ਆਪ ਇਨ੍ਹਾਂ ਤਕਲੀਫ਼ਾਂ ਦੇ ਮੂੰਹੋਂ ਬਚਦੇ ਰਹੇ, ਤਦੋਂ ਹੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਸਿਰਜਨਹਾਰ ਅਕਾਲ ਪੁਰਖ ਦੇ ਸ਼ੁਕਰੀਏ ਵਜੋਂ ਉਸ ਦੇ ਜਸ ਵਿਚ ਸ਼ਬਦ ਉਚਾਰਦੇ ਰਹੇ। ਸੀਤਲਾ ਨਿਕਲਣ ਸਮੇ ਆਂਢ-ਗੁਆਂਢ ਤੋਂ ਕਈ ਵਾਰੀ ਅੱਨ-ਪੂਜਾ ਲਈ ਪ੍ਰੇਰਨਾ ਹੁੰਦੀ ਰਹੀ, ਪਰ ਅਜਿਹਾ ਕਰਨ ਦੀ ਆਸ ਸਤਿਗੁਰੂ ਜੀ ਪਾਸੋਂ ਕਿਵੇਂ ਕੋਈ ਰਖ ਸਕਦਾ ਸੀ ?

ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਿਹਤ ਸੰਬੰਧੀ ਗੁਰਬਾਣੀ ਵਿਚ ਕਈ ਸ਼ਬਦ ਗੁਰੂ ਅਰਜਨ ਸਾਹਿਬ ਦੇ ਮਿਲਣੇ—ਕੀ ਗ੍ਰਿਹਸਤੀ ਸਿਖ ਦੇ ਅੱਗੇ ਇਹ ਪੂਰਨੇ ਇਸ ਵਾਸਤੇ ਨਹੀਂ ਰੱਖੇ ਗਏ ਕਿ ਮਨੁੱਖ ਨੇ ਬੱਚਿਆਂ ਦੀ ਪਾਲਣਾ-ਸੇਵਾ ਗੁਰ ਨਾਲ ਕਰਨੀ ਹੈ ? ਪਰ ਹਾਂ, ਭਾਰੀ ਤੋਂ ਭਾਰੀ ਕਸ਼ਟ ਸਮੇ ਭੀ ਰਹਿਣਾ ਅਕਾਲ ਪੁਰਖ ਦੇ ਦਰ 'ਤੇ ਹੀ ਹੈ।

## ਦੁਹਾਈ ਭਾਈ ਲਾਲੋ ਦੀ

ਸਿਖ ਇਤਿਹਾਸ ਲਿਖਦਾ ਹੈ ਕਿ ਗੋਇੰਦਵਾਲ ਵਿਚ ਗੁਰੂ ਅਮਰਦਾਸ ਜੀ ਦੇ ਵੇਲੇ ਇਕ ਮਾਈ ਦਾ ਇਕਲੌਤਾ ਛੋਟਾ ਬੱਚਾ ਤ੍ਰੇਈਏ ਤਾਪ ਨਾਲ ਮਰ ਗਿਆ। ਗੁਰੂ-ਦਰ 'ਤੇ ਆਪਾ ਵਾਰਨ ਤੇ ਪ੍ਰਭੂ-ਰਜ਼ਾ ਵਿਚ ਅਡੋਲ ਰਹਿਣ ਵਾਲੇ ਸਤਿਗੁਰੂ ਜੀ ਦਾ ਹਿਰਦਾ ਇਸ ਘਟਨਾ 'ਤੇ ਬੜਾ ਦ੍ਰਵਿਆ। ਅਜੇ ਤਕ ਤ੍ਰੇਈਏ ਦੇ ਤਾਪ ਵਾਲੇ ਬੀਮਾਰ ਨੂੰ ਪੰਜਾਬ ਦੀਆਂ ਮਾਈਆਂ 'ਦੁਹਾਈ ਭਾਈ ਲਾਲੋ ਦੀ' 'ਦੁਹਾਈ ਭਾਈ ਲਾਲੋ ਦੀ' ਦੀ ਸਾਖੀ ਸੁਣਾਂਦੀਆਂ ਹਨ।

ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਭਾਈਚਾਰਕ ਜਜ਼ਬੇ ਦੀ ਜੀਉਂਦੀ ਜਾਗਦੀ ਸੋਹਣੀ ਮੂਰਤ ਛੋਟੇ ਬਾਲ ਦਾ ਇਤਨਾ ਪਿਆਰ ਖੁਲ੍ਹੇ ਤੌਰ 'ਤੇ ਹਰੇਕ

ਸਿਖ ਨੂੰ ਇਹ ਉਪਦੇਸ਼ ਕਰ ਰਿਹਾ ਹੈ ਕਿ ਜਿਨ੍ਹਾਂ ਕੌਮਾਂ ਵਿਚ ਬੱਚਿਆਂ ਦੀ ਸਿਹਤ ਵਲੋਂ ਲਾ-ਪਰਵਾਹੀ ਦੇ ਕਾਰਨ ਬੱਚਿਆਂ ਦੀਆਂ ਮੌਤਾਂ ਬਹੁਤ ਹਨ, ਉਹਨਾਂ ਕੌਮਾਂ ਦੇ ਲੋਕ ਪਰਤੱਖ ਤੌਰ 'ਤੇ ਅਜੇ ਧਰਮ ਵਲੋਂ ਬਹੁਤ ਕੋਰੇ ਹਨ। ਉਹਨਾਂ ਨੂੰ ਹਾਲੇ ਬਾਲਕ ਵਿਚ ਪਵਿੱਤਰ ਰੱਬੀ ਪਿਆਰ ਦਾ ਝਲਕਾ ਨਹੀਂ ਵੱਜਾ।

## (੨) ਗੰਦੇ ਤੋਂ ਗੰਦੇ ਰੋਗੀਆਂ ਨਾਲ ਸਲੂਕ

ਘਰ ਦੇ ਸੁਖ, ਇਸਤ੍ਰੀ ਤੇ ਮਸੂਮ ਬਾਲ ਛੱਡ ਕੇ ਸਤਿਗੁਰੂ ਨਾਨਕ ਦੇਵ ਜੀ ਉੱਥੇ ਉੱਥੇ ਅੱਪੜਦੇ ਰਹੇ, ਜਿੱਥੇ ਦੁਖੀਆਂ ਤੇ ਮਾਇਆ ਵਿਚ ਵਿਲਕਦੇ ਜੀਵਾਂ ਨੂੰ ਸਹਾਇਤਾ ਤੇ ਦਿਲਾਸੇ ਦੀ ਲੋੜ ਸੀ।

ਸਿਖ-ਇਤਿਹਾਸ ਅਨੁਸਾਰ ਪਹਿਲੀ ਹੀ 'ਉਦਾਸੀ' ਦੇ ਸ਼ੁਰੂ ਵਿਚ ਸੁਲਤਾਨਪੁਰ ਤੋਂ ਚੱਲ ਕੇ ਉਚੇਚੇ ਉੱਥੇ ਅੱਪੜੇ ਜਿੱਥੇ ਕੋੜ੍ਹ ਦਾ ਇਕ ਰੋਗੀ ਵਿਲਕ ਰਿਹਾ ਸੀ, ਜਿਸ ਨੂੰ ਪਿੰਡ-ਵਾਸੀਆਂ ਨੇ ਪਿੰਡੋਂ ਬਾਹਰ ਇਕ ਕੁੱਲੀ ਦਿੱਤੀ ਹੋਈ ਸੀ ਕਿ ਕਿਸੇ ਹੋਰ ਨੂੰ ਛੂਤ ਦਾ ਰੋਗ ਨਾ ਹੋ ਜਾਏ। ਗੁਰੂ ਨਾਨਕ ਪਾਤਿਸ਼ਾਹ ਨੂੰ ਮਨੁੱਖ-ਜਾਤੀ ਦੇ ਇਕ ਗਲੇ ਹੋਏ ਗੰਦੇ ਪਿੰਜਰ ਵਿਚ ਰੱਬੀ ਜੋਤਿ ਦਿੱਸ ਰਹੀ ਸੀ। ਜਿੱਥੇ ਕੋਈ ਇਕ ਪਲ-ਮਾਤ੍ਰ ਭੀ ਖਲੋਣਾ ਪਸੰਦ ਨਹੀਂ ਸੀ ਕਰਦਾ, ਉੱਥੇ ਸਾਰੀ ਰਾਤ ਉਸ ਦੁਖੀਏ ਦੇ ਪਾਸ ਰਹੇ, ਤੇ ਉਸ ਦੇ ਰੋਗੀ ਆਤਮਾ ਤੇ ਸਰੀਰ ਦੋਵੇਂ ਰਾਜ਼ੀ ਕੀਤੇ। ਅਰਸ਼ੀ ਪਿਤਾ ਦੇ ਦੁਖੀ ਵਿਲਕਦੇ ਬੱਚਿਆਂ ਦੀ ਸੇਵਾ—ਇਹ ਸੀ ਨਿਸ਼ਾਨਾ ਸਤਿਗੁਰੂ ਜੀ ਦਾ।

### ਮੱਥੋ-ਮੁਰਾਰੀ

ਸਿਖ-ਇਤਿਹਾਸ ਵਿਚ 'ਮੱਥੋ-ਮੁਰਾਰੀ' ਨਾਮ ਇਕ ਐਸੀ ਯਾਦਗਾਰ ਹੈ, ਜੋ ਰਹਿੰਦੀ ਦੁਨੀਆ ਤਕ ਟਿਕੀ ਰਹੇਗੀ। ਇਹ ਨਾਮ ਚੇਤੇ ਕਰਾਂਦਾ ਹੈ ਕਿ ਗੁਰੂ ਅਮਰਦਾਸ ਜੀ ਦਾ ਕੋਮਲ ਹਿਰਦਾ ਗੰਦੇ ਤੋਂ ਗੰਦੇ ਰੋਗੀਆਂ ਵਾਸਤੇ ਭੀ ਕਿਤਨਾ ਕੁ ਦ੍ਰਵਦਾ ਸੀ। ਗੋਇੰਦਵਾਲ ਤੋਂ ਨੇੜੇ ਇਕ ਪਿੰਡ ਵਿਚ ਇਕ ਧਨਾਢ ਖੱਤ੍ਰੀ ਬਹੁਤ ਸਾਰੀ ਜਾਇਦਾਦ ਛੱਡ ਮੋਇਆ। ਉਸ ਦਾ ਇੱਕੋ-ਇੱਕ ਪੁੱਤਰ ਸੀ, ਜੋ ਸਿਰ ਤੋਂ ਪਿਉ ਦਾ ਹੱਥ ਉੱਠ ਜਾਣ 'ਤੇ ਦੁਰਾਚਾਰੀਆਂ ਦੇ ਢਹੇ ਚੜ੍ਹ ਗਿਆ, ਤੇ ਵਿਕਾਰਾਂ ਵਿਚ ਇਤਨਾ ਗਰਕਿਆ ਕਿ ਆਖ਼ਰ ਧਨ ਭੀ ਰੁੜ੍ਹ ਗਿਆ ਤੇ ਸਰੀਰ ਲਈ ਕੋੜ੍ਹ ਭੀ ਸਹੇੜ ਲਿਆ। ਹੁਣ ਕੋਈ ਇਸ ਦੇ ਨੇੜੇ ਨਾ ਢੁਕੇ। ਇਸ ਮੰਦ-ਭਾਗੀ ਦਾ ਨਾਮ ਪ੍ਰੇਮਾ ਸੀ। ਜਦੋਂ ਇਹ ਬਹੁਤ ਆਤੁਰ ਹੋਇਆ ਤਾਂ ਕਿਸੇ

ਨਾ ਕਿਸੇ ਹੀਲੇ ਗੋਇੰਦਵਾਲ ਅੱਪੜ ਪਿਆ। ਨਿਆਸਰਿਆਂ ਦੇ ਆਸਰੇ ਗੁਰੂ ਅਮਰਦਾਸ ਜੀ ਦਾ ਨਾਮ ਸੁਣ ਕੇ ਕੁਝ ਅਜਿਹਾ ਧਰਵਾਸ ਬੱਝਿਓ ਸੂ ਕਿ ਗਲੀਆਂ ਵਿਚ ਆਖਦਾ ਫਿਰੇ, 'ਗਿਆ ਕਛੋਟਾ ਲਾਧੋ ਰੇ'। ਇਸ ਗਏ-ਗੁਜ਼ਰੇ ਵੱਲ ਪਾਤਿਸ਼ਾਹ ਨੇ ਪਿਆਰ ਨਾਲ ਤੱਕਿਆ ਤੇ ਨਰੋਆ ਕੀਤਾ। ਹੁਣ ਸਦਾ ਲਈ ਉਸ ਨੂੰ ਸੁਚੱਜੇ ਜੀਵਨ ਵਾਲਾ ਬਣਾਣ ਲਈ ਹਜ਼ੂਰ ਨੇ ਉਸ ਲਈ ਜੀਵਨ-ਸਾਥਣ ਲੱਭ ਕੇ ਦੇਣ ਦਾ ਖ਼ਿਆਲ ਕੀਤਾ। ਇਕ ਸਿਖ ਨੇ ਇਹ ਹੁਕਮ ਸਿਰ-ਮੱਥੇ ਮੰਨਿਆ। ਲੜਕੀ ਦੀ ਮਾਂ ਨੇ ਆ ਕੇ ਪੁੱਛਿਆ—ਹਜ਼ੂਰ! ਮੇਰੇ ਪਤੀ ਨੇ ਧੀ ਇਸ ਦੇ ਲੜ ਲਾ ਦਿੱਤੀ, ਪਰ ਮੈਨੂੰ ਤਾਂ ਇਹ ਭੀ ਪਤਾ ਨਹੀਂ ਲੱਗਾ ਕਿ ਇਸ ਦਾ ਨਾਮ ਕੀ ਹੈ, ਇਸ ਦੇ ਪਿਤਾ ਦਾ ਨਾਮ ਕੀ ਹੈ। ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਹਾਡੀ ਬੱਚੀ ਦਾ ਨਾਮ ਮੱਥੋ ਹੈ; ਇਹ ਕਾਕਾ ਸਾਡਾ ਹੈ ਤੇ ਹੁਣ ਇਸ ਦਾ ਨਾਮ ਮੁਰਾਰੀ ਹੈ। ਇਹ ਨਵੀਂ ਜੋੜੀ ਮੱਥੋ-ਮੁਰਾਰੀ ਸਿਖ-ਇਤਿਹਾਸ ਵਿਚ ਪਿਆਰ ਤੇ ਸਤਿਕਾਰ ਨਾਲ ਚੇਤੇ ਰਹੇਗੀ।

ਲੋਕ ਤਾਂ ਵੇਖ ਕੇ ਥੂਹ-ਥੂਹ ਕਰਨ, ਮਤਾਂ ਛੂਤ ਨਾਲ ਏਹੀ ਰੋਗ ਨਾ ਲੱਗ ਜਾਏ, ਵੱਸੋਂ ਤੋਂ ਦੂਰ-ਦੁਰੇਡੇ ਧੱਕਾ ਦੇ ਦੇਣ। ਪਰ ਸਤਿਗੁਰੂ ਜੀ ਉਚੇਚੇ ਚੱਲ ਕੇ ਜਾਣ; ਦੁਰਕਾਰੇ ਹੋਏ ਤੇ ਕੱਖੋਂ ਹੌਲੇ ਹੋਏ ਨੂੰ ਆਪਣਾ ਪੁੱਤਰ ਆਖਣ—ਇਹ ਗੱਲ ਪਰਤੱਖ ਦੱਸਦੀ ਹੈ ਕਿ ਉਹਨਾਂ ਦੇ ਹਿਰਦੇ ਵਿਚ ਮਨੁੱਖ-ਮਾਤ੍ਰ ਦੀ ਜ਼ਿੰਦਗੀ ਦੀ ਕਿਤਨੀ ਕੁ ਕਦਰ ਸੀ।

## ਸਰੀਰਕ ਰੋਗਾਂ ਵਲ ਧਿਆਨ

ਸਤਿਗੁਰੂ ਜੀ ਜਿੱਥੇ ਆਤਮਕ ਰੋਗੀਆਂ ਦੇ ਇਲਾਜ ਕਰਨ ਲਈ ਤੱਤਪਰ ਰਹੇ, ਉੱਥੇ ਸਰੀਰਾਂ ਦੇ ਰੋਗ ਭੀ ਦੂਰ ਕਰਦੇ ਰਹੇ। ਗੁਰੂ ਹਰਿ ਰਾਇ ਸਾਹਿਬ ਜੀ ਦੇ ਖ਼ਜ਼ਾਨੇ ਵਿਚ ਕੀਮਤੀ ਦਵਾਈਆਂ ਸਦਾ ਮੌਜੂਦ ਰਹਿੰਦੀਆਂ ਸਨ। ਦਾਰਾ ਸ਼ਿਕੋਹ ਦੇ ਮਿਹਦੇ ਦਾ ਰੋਗ ਇੱਥੋਂ ਹੀ ਹਰੜ ਲੈ ਕੇ ਹਟਿਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਘਨੱਈਏ ਨੂੰ ਜ਼ਖ਼ਮੀਆਂ ਵਾਸਤੇ ਮਲ੍ਹਮ ਭੀ ਦਿੱਤੀ। ਸੇਵਾ ਪੰਥੀਆਂ ਵਿਚ ਨਾਮ-ਪਰਚਾਰ ਦੇ ਨਾਲ ਨਾਲ ਦਵਾਈ ਮੁਫ਼ਤ ਦੇਣ ਦਾ ਰਿਵਾਜ ਤਦੋਂ ਤੋਂ ਹੀ ਚਲਿਆ ਆ ਰਿਹਾ ਹੈ। ਗੁਰਦੁਆਰਿਆਂ ਦੇ ਨਾਲ ਲੰਗਰ ਜਾਰੀ ਰਹਿਣਾ ਭੀ ਇਸੇ ਇਨਸਾਨੀ ਪਿਆਰ ਦਾ ਸੂਚਕ ਹੈ। ਬਾਣੀ ਤੇ ਨਾਮ ਦਾ ਪਰਚਾਰ ਦੁਖੀਆਂ ਦੇ ਅੰਦਰ ਸ਼ਾਂਤੀ ਪੈਦਾ ਕਰਨ ਲਈ ਹੈ। ਸਹੀ ਅਰਥਾਂ ਵਿਚ ਇਹ ਕੰਮ ਤਦੋਂ ਤਕ ਹੀ ਹੋ ਸਕੇਗਾ, ਜੇ ਸਰੀਰਾਂ ਦੇ ਦੁੱਖਾਂ ਦਾ ਭੀ ਉਪਰਾਲਾ ਕੀਤਾ ਜਾਏਗਾ।

ਇਨਸਾਨੀ ਜ਼ਿੰਦਗੀ ਦੀ ਕਦਰ ਤਦੋਂ ਹੀ ਪਰਖੀ ਜਾਂਦੀ ਹੈ ਜਦੋਂ ਆਤਮਾ ਤੇ ਤਨ ਦੋਹਾਂ ਦਾ ਇਲਾਜ ਹੋਵੇ।

## (੩) ਮਨੁੱਖਾਂ ਤੋਂ ਨਫ਼ਰਤ ਤੇ ਖਰ੍ਹਵੇ ਬੋਲ

### ਫਿੱਕੇ ਬੋਲ

ਨਫ਼ਰਤ-ਭਰੇ ਲਫ਼ਜ਼ ਵਰਤ ਕੇ, ਜੇ ਕਿਸੇ ਮਨੁੱਖ ਨੂੰ ਅਸੀ ਗਾਲ੍ਹੀਆਂ ਦੇਂਦੇ ਹਾਂ ਤਾਂ ਇਸ ਦਾ ਭਾਵ ਇਹ ਹੈ ਕਿ ਅਸੀ ਉਸ ਮਨੁੱਖ ਦੇ ਆਤਮਕ ਮੁੱਲ ਤੋਂ, ਉਸ ਦੇ ਗੁਣਾਂ ਤੋਂ ਇਨਕਾਰ ਕਰਦੇ ਹਾਂ। ਇਸ ਤਰ੍ਹਾਂ ਉਸ ਦਾ ਸ੍ਵੈ-ਮਾਨ ਟੁੱਟਦਾ ਹੈ; ਉਹ ਆਪਣੀਆਂ ਨਜ਼ਰਾਂ ਵਿਚ ਭੀ ਡਿੱਗ ਜਾਂਦਾ ਹੈ; ਆਪਣੇ ਆਪ ਨੂੰ ਨੀਵਾਂ ਸਮਝਣ ਲੱਗ ਪੈਂਦਾ ਹੈ, ਤੇ ਨਾਲ ਹੀ ਉਸ ਦੇ ਦਿਲ ਵਿਚੋਂ ਦੂਜੇ ਮਨੁੱਖਾਂ ਵਾਸਤੇ ਆਦਰ ਭੀ ਉੱਡ ਜਾਂਦਾ ਹੈ। ਤਾਹੀਏਂ ਫ਼ਰੀਦ ਜੀ ਆਖਦੇ ਹਨ:

**ਇਕੁ ਫਿਕਾ ਨਾ ਗਾਲਾਇ, ਸਭਨਾ ਮਹਿ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ, ਮਾਣਕ ਸਭਿ ਅਮੋਲਵੇ॥੧੨੯॥**
**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ॥੧੩੦॥**

### ਫਿੱਕਾ ਬੋਲਣ ਵਾਲਾ

ਇਹ ਅਸਰ ਨਿਰਾ ਉਸ ਮਨੁੱਖ ਉੱਤੇ ਹੀ ਨਹੀਂ ਹੁੰਦਾ ਜਿਸ ਨਾਲ ਖਰ੍ਹਵੇ ਬੋਲ ਬੋਲੀਦੇ ਹਨ। ਫਿੱਕਾ ਬੋਲਣ ਵਾਲਾ ਆਪ ਹੀ ਹੌਲਾ ਪੈ ਜਾਂਦਾ ਹੈ, ਆਪਣੀਆਂ ਨਜ਼ਰਾਂ ਵਿਚ ਡਿੱਗ ਜਾਂਦਾ ਹੈ, ਲੋਕਾਂ ਵਿਚ ਭੀ ਨੀਵਾਂ ਪੈ ਜਾਂਦਾ ਹੈ। ਤਾਹੀਏਂ ਸਿਖ ਨੂੰ ਹਰ ਰੋਜ਼ ਸਵੇਰੇ 'ਆਸਾ ਦੀ ਵਾਰ' ਦੀ ਰਾਹੀਂ ਇਹ ਚੇਤਾ ਕਰਾਇਆ ਜਾਂਦਾ ਹੈ ਕਿ:

**ਨਾਨਕ ਫਿਕੈ ਬੋਲੀਐ, ਤਨੁ ਮਨੁ ਫਿਕਾ ਹੋਇ॥**
**ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ॥**
**ਫਿਕਾ ਦਰਗਹ ਸਟੀਐ, ਮੁਹਿ ਥੁਕਾ ਫਿਕੇ ਪਾਇ॥**
**ਫਿਕਾ ਮੂਰਖੁ ਆਖੀਐ, ਪਾਣਾ ਲਹੈ ਸਜਾਇ॥**

*ਭਾਵ:* ਹੇ ਨਾਨਕ! ਜੇ ਮਨੁੱਖ ਰੁੱਖੇ ਬਚਨ ਬੋਲਦਾ ਰਹੇ ਤਾਂ ਉਸ ਦੇ ਅੰਦਰੋਂ

ਪ੍ਰੇਮ ਉੱਡ ਜਾਂਦਾ ਹੈ। ਲੋਕ ਭੀ ਉਸ ਨੂੰ ਰੁੱਖੇ ਬਚਨਾਂ ਨਾਲ ਹੀ ਯਾਦ ਕਰਦੇ ਹਨ। ਉਹ ਪ੍ਰਭੂ ਦੀ ਦਰਗਾਹ ਤੋਂ ਰੱਦਿਆ ਜਾਂਦਾ ਹੈ, ਹਰ ਥਾਂ ਉਸ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ।

## ਮਾਹਣਾ ਲਾਂਗਰੀ, ਤਪਾ ਸ਼ਿਵਨਾਥ

ਗੁਰੂ ਅੰਗਦ ਸਾਹਿਬ ਦੇ ਲੰਗਰ ਵਿਚ ਮਾਹਣਾ ਲਾਂਗਰੀ ਆਏ ਸਿੱਖਾਂ ਨੂੰ ਫਿੱਕਾ ਬੋਲਦਾ ਸੀ। ਜਦੋਂ ਸਤਿਗੁਰੂ ਜੀ ਨੂੰ ਖ਼ਬਰ ਮਿਲੀ ਤਾਂ ਉਹਨਾਂ ਉਸ ਨੂੰ ਇਸ ਭੈੜੀ ਬਾਣ ਤੋਂ ਵਰਜਿਆ। ਉਹ ਫਿਰ ਭੀ ਨਾ ਟਲਿਆ, ਤਾਂ ਬਚਨ ਹੋਇਆ ਕਿ ਅਜਿਹੇ ਬੰਦਿਆਂ ਲਈ ਗੁਰੂ ਦਾ ਘਰ ਫਬਵੀਂ ਥਾਂ ਨਹੀਂ ਹੈ। ਮਾਹਣੇ ਨੂੰ ਉੱਥੋਂ ਜਵਾਬ ਮਿਲ ਗਿਆ।

ਖਡੂਰ ਸਾਹਿਬ ਦਾ ਤਪਾ ਸ਼ਿਵਨਾਥ ਗੁਰੂ ਅੰਗਦ ਸਾਹਿਬ ਨੂੰ ਸਦਾ ਫਿੱਕੇ ਬੋਲ ਬੋਲਦਾ ਸੀ। ਅੰਤ ਆਪਣੇ ਹੀ ਚੇਲਿਆਂ ਦੀਆਂ ਨਜ਼ਰਾਂ ਵਿਚ ਡਿੱਗ ਕੇ, ਉਹਨਾਂ ਦੇ ਹੱਥੋਂ ਖੇਤਾਂ ਵਿਚ ਘਸੀਟ ਘਸੀਟ ਕੇ ਜਿੰਦ ਗਵਾ ਬੈਠਾ।

## ਚੌਕਾ ਭਿੱਟ ਦਿੱਤਾ

ਪਹਿਲੀ 'ਉਦਾਸੀ' ਸਮੇ ਗੁਰੂ ਨਾਨਕ ਦੇਵ ਜੀ ਸੰਨ ੧੫੦੭ ਦੇ ਅਖ਼ੀਰ ਸੁਲਤਾਨਪੁਰੋਂ ਤੁਰੇ। ਅਗਲੇ ਸਾਲ ਦੇ ਸ਼ੁਰੂ ਵਿਚ ਵੈਸਾਖੀ ਦੇ ਮੌਕੇ 'ਤੇ ਹਰਿਦੁਆਰ ਗਏ। ਗੰਗਾ ਦੇ ਕੰਢੇ ਬੈਠੇ ਸਨ। ਸਵੇਰ ਦਾ ਪਹਿਰ ਸੀ। ਗੁਆਂਢ ਹੀ ਇਕ ਵੈਸ਼ਨਵ ਸਾਧੂ ਚੌਕਾ ਪਾ ਕੇ ਭੋਜਨ ਤਿਆਰ ਕਰ ਰਿਹਾ ਸੀ। ਭਾਈ ਮਰਦਾਨਾ ਉਸ ਤੋਂ ਅੱਗ ਲੈਣ ਗਿਆ। ਉਸ ਦੇ ਚੌਕੇ ਤੋਂ ਬਾਹਰ ਹੀ ਜਾ ਖਲੋਤਾ। ਪਰ ਮਰਦਾਨੇ ਦਾ ਪਰਛਾਵਾਂ ਉਸ ਦੇ ਚੌਕੇ ਵਿਚ ਜਾ ਪਿਆ। ਸਾਧੂ ਲੋਹਾ ਲਾਖਾ ਹੋ ਗਿਆ। ਚੋ ਲੈ ਕੇ ਮਾਰਨ ਪਿਆ। ਅੱਗੇ ਅੱਗੇ ਮਰਦਾਨਾ ਤੇ ਪਿੱਛੇ ਪਿੱਛੇ ਤਪਿਆ ਹੋਇਆ ਸਾਧੂ। ਸਤਿਗੁਰੂ ਜੀ ਨੇ ਉਸ ਤੋਂ ਕ੍ਰੋਧ ਦਾ ਕਾਰਨ ਪੁਛਿਆ ਤਾਂ ਕਹਿਣ ਲੱਗਾ ਕਿ ਇਸ ਨੇ ਮੇਰਾ ਚੌਕਾ ਭਿੱਟ ਦਿੱਤਾ ਹੈ। ਸਾਹਿਬ ਬੋਲੇ—ਭਲੇ ਲੋਕ! ਜਿਸ ਹਿਰਦੇ ਚੌਕੇ ਵਿਚ ਪਰਮਾਤਮਾ ਨੇ ਆ ਕੇ ਨਿਵਾਸ ਕਰਨਾ ਸੀ, ਉਸ ਦੀ ਤੂੰ ਸਾਰ ਹੀ ਨਹੀਂ ਲਈ, ਬਾਹਰਲੀਆਂ ਲਕੀਰਾਂ ਤੋਂ ਕੀ ਖੱਟੇਂਗਾ? ਵੇਖ, ਤੇਰੇ ਅੰਦਰਲੇ ਚੌਕੇ ਵਿਚ ਡੂੰਮ, ਕਸਾਈ ਤੇ ਚੰਡਾਲ ਇਕੱਠੇ ਬੈਠੇ ਹੋਏ ਹਨ:

**ਕੁਬੁਧਿ ਡੂਮਣੀ, ਕੁਦਇਆ ਕਸਾਇਣਿ,**
**ਪਰ ਨਿੰਦਾ ਘਟਿ ਚੂਹੜੀ, ਮੁਠੀ ਕ੍ਰੋਧਿ ਚੰਡਾਲਿ॥**
**ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ॥**

*(ਮ: ੧, ਸਿਰੀ ਰਾਗੁ ਕੀ ਵਾਰ)*

*ਭਾਵ :* ਖਰ੍ਹਵਾ ਬੋਲਣਾ ਕਸਾਈ-ਪੁਣਾ ਹੈ, ਕ੍ਰੋਧ ਵਿਚ ਆ ਕੇ ਕਿਸੇ ਨਾਲ ਕੌੜੇ ਬਚਨ ਕਰਨਾ ਚੰਡਾਲ-ਪੁਣਾ ਹੈ। ਇਹ ਕੁਦਇਆ ਤੇ ਕ੍ਰੋਧ ਖਰ੍ਹਵੇ ਮਨੁੱਖ ਦੇ ਆਪਣੇ ਹੀ ਅੰਦਰਲੇ ਨੂੰ ਕਸਾਈ ਤੇ ਚੰਡਾਲ ਬਣਾ ਦੇਂਦੇ ਹਨ।

## (੪) ਬਰਾਦਰੀ ਵਿਚੋਂ ਕੱਢੇ ਹੋਏ ਬੰਦੇ

ਵਰਣਾਸ਼੍ਰਮ ਦੀ ਵੰਡ ਨੇ ਨੀਵੀਂ ਜਾਤਿ ਵਾਲਿਆਂ ਨੂੰ ਧਰਮ ਤੇ ਉੱਚੇ ਭਾਈਚਾਰੇ ਵਿਚੋਂ ਸਦਾ ਲਈ ਧੱਕਾ ਦੇ ਦਿੱਤਾ ਸੀ। ਸਦਾ ਦੇ ਰਾਜਸੀ, ਭਾਈਚਾਰਕ ਤੇ ਧਾਰਮਿਕ ਦਬਾਅ ਦੇ ਕਾਰਨ ਉਹ ਲੋਕ ਆਪਣੀਆਂ ਨਜ਼ਰਾਂ ਵਿਚ ਭੀ ਡਿੱਗ ਚੁਕੇ ਸਨ। ਧਰਮ ਦੇ ਰਾਖੇ ਉੱਚੀ ਜਾਤਿ ਵਾਲੇ ਇਸ ਗੱਲ ਨੂੰ ਧਰਮ ਦਾ ਅੰਗ ਸਮਝਦੇ ਸਨ ਕਿ ਇਹਨਾਂ ਲੋਕਾਂ ਨਾਲ ਛੋਹਿਆ ਭੀ ਨਾ ਜਾਏ।

ਪਰ ਸਤਿਗੁਰੂ ਨਾਨਕ ਦੇਵ ਜੀ ਰੱਬੀ ਜੋਤਿ ਦੀ, ਇਨਸਾਨੀਅਤ ਦੀ, ਮਨੁੱਖ ਹਸਤੀ ਦੀ ਇਹ ਨਿਰਾਦਰੀ ਸਹਾਰ ਨਾ ਸਕੇ। ਸਦੀਆਂ ਤੋਂ ਬਣੀ ਇਸ ਹੱਦ ਨੂੰ ਟੱਪ ਗਏ। ਉਹਨਾਂ ਇਨਸਾਨਾਂ ਨੂੰ, ਜੋ ਖ਼ੁਦ ਇਨਸਾਨ ਅਖਵਾਣ ਤੋਂ ਸ਼ਰਮਾਉਣ ਲੱਗ ਪਏ ਸਨ, ਸਤਿਗੁਰੂ ਜੀ ਨੇ ਗਲੇ ਲਾਇਆ। ਉੱਚੀ ਜਾਤਿ ਵਾਲਿਆਂ ਨੇ ਇਹਨਾਂ ਧੱਕੇ ਹੋਏ ਬੰਦਿਆਂ ਦੇ ਨਾਮ ਭੀ 'ਰਾਖਸ਼, ਪਿਸ਼ਾਚ' ਆਦਿਕ ਰੱਖ ਦਿੱਤੇ ਹੋਏ ਸਨ। ਘਰੋਂ ਤੁਰਨ ਲਗਿਆਂ ਹੀ ਸਤਿਗੁਰੂ ਨੇ ਖੁਲ੍ਹਮ ਖੁਲ੍ਹਾ ਆਖ ਦਿੱਤਾ :

**ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥**
**ਨਾਨਕ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥**

*(ਸਿਰੀਰਾਗੁ ਮ: ੧)*

'ਉਦਾਸੀਆਂ' ਦੇ ਸਫ਼ਰ ਵਿਚ ਆਪਣਾ ਸਾਥੀ ਚੁਣਿਆ ਨੀਵੀਂ ਜਾਤਿ ਦਾ ਡੂੰਮ, ਭਾਈ ਮਰਦਾਨਾ। ਬ੍ਰਾਹਮਣਾਂ ਖੱਤ੍ਰੀਆਂ ਨੇ ਹਜ਼ੂਰ ਨੂੰ 'ਕੁਰਾਹੀਆ' ਆਖਣਾ ਸ਼ੁਰੂ ਕਰ ਦਿੱਤਾ, ਪਰ ਆਪ ਨੇ ਪਰਵਾਹ ਨਹੀਂ ਕੀਤੀ। ਬਰਾਬਰੀ ਤੋਂ ਧੱਕੇ ਹੋਏ ਨਿਰੇ ਉਹੀ ਬੰਦੇ ਗਲ ਨਹੀਂ ਲਾਏ, ਜੋ ਇਹਨਾਂ ਦੇ ਪਾਸ ਆਏ; ਸਗੋਂ ਦੇਸ-ਦੇਸਾਂਤਰਾਂ

ਵਿਚ ਜਾ ਜਾ ਕੇ ਢੂੰਡ ਢੂੰਡ ਕੇ ਲੱਭੇ ਤੇ ਅਪਣਾਏ। ਸਮਾਜ ਤੋਂ ਧੱਕੇ ਹੋਏ ਇਹਨਾਂ ਬੰਦਿਆਂ ਨੇ ਆਪਣੀ ਆਜੀਵਿਕਾ ਵਾਸਤੇ ਕਿੱਤੇ ਭੀ ਨੀਵੇਂ ਨੀਵੇਂ ਚੁਣਨੇ ਸ਼ੁਰੂ ਕਰ ਦਿੱਤੇ ਸਨ। ਧਨ ਦੀ ਖ਼ਾਤਰ ਮਨੁੱਖਾਂ ਦਾ ਘਾਤ ਕਰਨ ਲੱਗ ਪਏ, ਮਨੁੱਖਾਂ ਨੂੰ ਹੀ ਮਾਰ ਕੇ ਖਾਣ ਲੱਗ ਪਏ। ਸਤਿਗੁਰੂ ਜੀ ਅਜਿਹੇ ਬੰਦਿਆਂ ਪਾਸ ਭੀ ਉਚੇਚੇ ਅੱਪੜੇ। ਠੱਗਾਂ ਦੇ ਦੇਸ਼ ਵਿਚ ਗਏ, ਕੌਡੇ ਨੂੰ ਮਿਲੇ, ਸੱਜਣ ਠੱਗ ਨੂੰ ਮਿਲੇ।

## (੫) ਸਭਯਤਾ

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਇਕ ਸਾਖੀ ਆਉਂਦੀ ਹੈ ਕਿ ਇਕ ਦਿਨ ਹਜ਼ੂਰ ਘੋੜੇ 'ਤੇ ਸਵਾਰ ਦੀਵਾਨ-ਅਸਥਾਨ ਵਲ ਜਾ ਰਹੇ ਸਨ, ਸਫ਼ੈਦ ਪੁਸ਼ਾਕਾ ਪਹਿਨਿਆ ਹੋਇਆ ਸੀ। ਗਲੀ ਵਿਚ ਇਕ ਸਿਖ ਆਪਣੇ ਘਰ ਦੀ ਕੰਧ ਦੀ ਲਿਪਾਈ ਕਰ ਰਿਹਾ ਸੀ। ਸਤਿਗੁਰੂ ਜੀ ਦੇ ਕੱਪੜਿਆਂ ਉੱਤੇ ਉਸ ਪਾਸੋਂ ਚਿੱਕੜ ਦੇ ਕੁਝ ਛਿੱਟੇ ਪੈ ਗਏ। ਦੀਵਾਨ ਵਿਚ ਉਸ ਨੂੰ ਸਦ੍ਵਾਇਆ ਗਿਆ। ਉਸ ਦੀ ਖ਼ੁਨਾਮੀ ਸੁਣਾ ਕੇ ਹਜ਼ੂਰ ਨੇ ਹੁਕਮ ਦਿੱਤਾ ਕਿ ਕੋਈ ਸਿਖ ਇਸ ਨੂੰ ਦੋ ਚਪੇੜਾਂ ਮਾਰੇ। ਇਹ ਹੁਕਮ ਸੁਣ ਕੇ ਕਈ ਉੱਠੇ ਤੇ ਵਾਰੋ ਵਾਰੀ ਦੋ ਦੋ ਚਪੇੜਾਂ ਮਾਰਦੇ ਗਏ। ਇਹ ਸਿਖ ਅਜੇ ਕੰਵਾਰਾ ਸੀ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਕੋਈ ਸਿਖ ਇਸ ਨੂੰ ਆਪਣੀ ਲੜਕੀ ਦਾ ਸਾਕ ਦੇਵੇ। ਚਾਰ-ਚੁਫੇਰੇ ਚੁੱਪ ਵਰਤ ਗਈ, ਤੇ ਢੇਰ ਚਿਰ ਤਕ ਰਹੀ (ਨੋਟ! ਆਖ਼ਰ ਇਕ ਸਿਖ ਨੇ ਉੱਠ ਕੇ ਇਹ ਹੁਕਮ ਮੰਨਿਆ ਸੀ)। ਸਤਿਗੁਰੂ ਜੀ ਨੇ ਭਰੇ ਦੀਵਾਨ ਵਿਚ ਤਾੜਨਾ ਕੀਤੀ ਕਿ ਚਪੇੜਾਂ ਮਾਰਨ ਵੇਲੇ ਅਤੇ ਇਸ ਸਿਖ ਨੂੰ ਦੋਸ਼ੀ ਜਾਣਨ ਵੇਲੇ ਤਾਂ ਇਤਨੇ ਜਣੇ ਆਪਣੇ ਆਪ ਨੂੰ 'ਗੁਰੂ ਕਾ ਸਿਖ' ਸਮਝਣ ਲਗ ਪਏ ਸਨ, ਪਰ ਇਸ ਨੂੰ ਲੜਕੀ ਦਾ ਸਾਕ ਦੇਣ ਵੇਲੇ ਤੇ ਇਸ ਦੇ ਗੁਣਾਂ ਦੀ ਪਰਖ ਕਰਨ ਵੇਲੇ ਭਰੇ ਦੀਵਾਨ ਵਿਚੋਂ ਕੋਈ ਭੀ 'ਗੁਰੂ ਕਾ ਸਿਖ' ਨਾ ਬਣ ਸਕਿਆ। 'ਗੁਰੂ ਕਾ ਸਿਖ' ਬਣਨ ਦਾ ਇਹ ਭਾਵ ਨਹੀਂ ਕਿ ਸਿਖ ਦੂਜਿਆਂ ਦੇ ਅਉਗਣ ਕੱਢਣ ਵੇਲੇ ਤਾਂ ਬੜਾ ਕਾਹਲਾ ਪੈ ਜਾਏ, ਇਹ ਭੀ ਚੇਤਾ ਨਾ ਰਹੇ ਕਿ ਉਸ ਦੇ ਆਪਣੇ ਅੰਦਰ ਕਿਤਨੇ ਕੁ ਅਵਗੁਣ ਹਨ; ਪਰ ਜਦੋਂ ਦੂਜਿਆਂ ਦੇ ਗੁਣ ਪਰਖਣ ਦਾ ਸਮਾ ਆਵੇ, ਜਦੋਂ ਇਨਸਾਨੀ ਜ਼ਿੰਦਗੀ ਦੀ ਕਦਰ ਪਾਣ ਦਾ ਵੇਲਾ ਆਵੇ, ਤਾਂ ਸਿਖ ਆਪਣੇ ਆਪ ਨੂੰ 'ਗੁਣੀ' ਸਮਝ ਬੈਠੇ, ਤੇ ਆਪਣੀ ਜ਼ਿੰਦਗੀ ਦੀ ਕਦਰ ਹੋਰਨਾਂ ਦੀ ਜ਼ਿੰਦਗੀ ਨਾਲੋਂ ਵਧੀਕ ਕਰੇ।

ਬਾਣੀ ਵਿਚ ਹਦਾਇਤ ਇਉਂ ਹੈ:

ਫਰੀਦਾ ਜਾ ਤਉ ਅਕਲਿ ਲਤੀਫ, ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾ ਕਰਿ ਵੇਖੁ॥

ਕਬੀਰ ਗਰਬੁ ਨ ਕੀਜੀਐ, ਰੰਕ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁੰਦ੍ਰ ਮਹਿ, ਕਿਆ ਜਾਨਾ ਕਿਆ ਹੋਇ॥

ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ॥

ਸਤਿਗੁਰੂ ਜੀ ਦੀ ਅਗਵਾਈ ਵਿਚ ਇਹ ਨਵਾਂ ਆਚਰਨ ਸਿੱਖਾਂ ਵਿਚ ਇਤਨਾ ਦ੍ਰਿੜ੍ਹ ਹੋਇਆ ਕਿ ਹੁਣ ਤਕ ਰੋਜ਼ਾਨਾ 'ਅਰਦਾਸ' ਵਿਚ ਇਹ ਲਫ਼ਜ਼ ਵਰਤੀਂਦੇ ਹਨ—"ਜਿਨ੍ਹਾਂ ਵੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ"।

## ਮਨੁੱਖੀ ਵਾਸਤੇ ਡੂੰਘੀ ਦਿਲਚਸਪੀ

ਕੋਈ ਸਰੀਰਕ ਕੁਹਜ ਜਾਂ ਕੋਈ ਪਾਪ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਇਨਸਾਨੀ ਜ਼ਿੰਦਗੀ ਦੀ ਕਦਰ ਘਟਾ ਨਹੀਂ ਸਕਿਆ, ਕਿਸੇ ਸ਼ਖ਼ਸ ਨੂੰ ਗਿਰਾਵਟ ਵਲ ਧੱਕ ਦੇਣਾ ਜਾਂ ਕਿਸੇ ਇਨਸਾਨ ਤੋਂ ਨਫ਼ਰਤ ਕਰਨੀ—ਸਤਿਗੁਰੂ ਜੀ ਇਸ ਨੂੰ ਇਕ ਘੋਰ ਪਾਪ ਸਮਝਦੇ ਹਨ। ਹਰੇਕ ਮਨੁੱਖ ਦੇ ਹਿਰਦੇ ਵਿਚ ਮਨੁੱਖਾ-ਜੀਵਨ ਵਾਸਤੇ ਕੁਝ ਨਾ ਕੁਝ ਪਿਆਰ ਤੇ ਕਦਰ ਹੁੰਦੀ ਹੈ, ਕਿਉਂਕਿ ਹਰੇਕ ਸ਼ਖ਼ਸ ਦੇ ਅੰਦਰ ਸੁਭਾਵਕ ਤੌਰ 'ਤੇ ਭਾਈਚਾਰਕ ਜੀਵਨ ਦੀ ਤਾਂਘ ਹੈ।

ਸਤਿਗੁਰੂ ਜੀ ਦੇ ਹਿਰਦੇ ਵਿਚ 'ਬ੍ਰਹਮ ਬਿੰਦੁ ਤੇ ਸਭ ਓਪਤਿ ਹੋਈ' ਦਾ ਜਜ਼ਬਾ ਇਤਨਾ ਤੀਬਰ ਸੀ ਕਿ ਹਰ ਥਾਂ ਉਹਨਾਂ ਦਾ ਨੁਕਤਾ-ਨਿਗਾਹ ਤੇ ਉਹਨਾਂ ਦੇ ਸਾਰੇ ਉੱਦਮ ਇਸੇ ਰੰਗਣ ਵਿਚ ਰੰਗੇ ਹੋਏ ਸਨ। ਜਿਉਂ ਜਿਉਂ ਅਸੀ ਇਨਸਾਨੀ ਜ਼ਿੰਦਗੀ ਵਿਚ ਵਧੀਕ ਡੂੰਘੀ ਦਿਲਚਸਪੀ ਲੈਂਦੇ ਹਾਂ, ਤਿਉਂ ਤਿਉਂ ਇਹ ਸਾਨੂੰ ਹੋਰ ਵਧੀਕ ਪਵਿੱਤਰ ਪ੍ਰਤੀਤ ਹੋਣ ਲੱਗ ਪੈਂਦੀ ਹੈ। ਮਨੁੱਖ ਵਾਸਤੇ ਇਹੀ ਡੂੰਘੀ ਦਿਲਚਸਪੀ ਸੀ, ਜਿਸ ਨੇ ਸੈਦਪੁਰ ਦੀ ਘੋਰ ਕਤਲਾਮ ਸਮੇ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਤੋਂ ਇਹ ਦਰਦ-ਭਰੇ ਸ਼ਬਦ ਕਢਾਏ:

ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ॥

*(ਆਸਾ ਮ: ੧)*

